ਸਾਲ ਸੋਲਵਾਂ, ਮਹੀਨਾ ਫਰਵਰੀ 2011
ਫਾਉਂਡਰ ਚੇਅਰਮੈਨ
ਸ੍ਰੀ ਮਾਨ ਸੰਤ ਬਾਬਾ ਵਰਿਆਮ ਸਿੰਘ ਜੀ ਮਹਾਰਾਜ
ਚੇਅਰਪਰਸਨ
(ਸੰਤ ਮਾਤਾ ਬੀਜੀ) ਰਣਜੀਤ ਕੌਰ ਜੀ, ਰਤਵਾੜਾ ਸਾਹਿਬ

**SUBSCRIPTION - ਚੰਦਾ - (ਦੇਸ਼)**

| ਸਾਲਾਨਾ | ਜੀਵਨ ਕਾਲ | ਫੀ ਕਾਪੀ |
|---|---|---|
| 200/- | 2000/- | 20/- |
| 280/- | 2080/- | (For outstation cheques) |

Postal Address for 'ATAM MARG' Enquiry, Money Order, Cheque and drafts in India :
**ATAM MARG MAG. VISHAV G. R. M. CHARITABLE TRUST,** Ratwara sahib,
P.o. Mullanpur Garibdas, Distt. Mohali - 140901

**SUBSCRIPTION FOREIGN (ਵਿਦੇਸ਼)**

| | Annual | Life |
|---|---|---|
| U.S.A. | 50 US$ | 500 US$ |
| U.K. | 30 £ | 300 £ |
| Aus. | 80 $ | 800 $ |
| Europ | 50 Euro | 500 Euro |

Postal Address for 'ATAM MARG' Enquiry, Money Order, Cheque and drafts from foreign to :
**VISHAV GURMAT ROOHANI MISSION CHARITABLE TRUST**
Gurdwara Ishar Parkash, Ratwara Sahib (Near Chandigarh) P.O. Mullanpur Garibdas, Teh. Kharar, Distt. S.A.S. Nagar (Mohali) 140901, Pb. India.

**Exemption U/S 80-G upto 31.03.2012 vide L. No. CIT-II/CHD/80G/TECH/245/2008-09/823**

**Registration Under Foreign Contribution (Regulation) Act 1976 R.No.115320023**

ਆਤਮ ਮਾਰਗ ਮੈਗਜੀਨ ਨਾ ਮਿਲਣ ਤੇ ਅਤੇ ਮਹਾਂਪੁਰਖਾਂ ਵੱਲੋਂ ਪ੍ਰਕਾਸ਼ਿਤ ਕਿਤਾਬਾਂ ਮੰਗਵਾਉਣ ਲਈ ਸੰਪਰਕ ਨੰ.-

**Head Office INDIA- (M) 94172-14391, 9417214379, 0160-2255002, Fax - 0160-2255009**

U.S.A. - Baba Satnam Singh ji Atwal
Phone and Fax : 408-263-1844
Bhai Kuldeep Singh Sher Gill
Phone - 408-230-8319
**Canada - Bhai Parmjit Singh Sandhu -**
Cell: 07788389135
**Bhai Sarmukh Singh Pannu**
Phone - 604-433-0408
**England - Bibi Gurbax Kaur /Jagtar Singh Jagi**
Phone : 0121-200-2818
Fax : 0121-200-2879, **Raj Mobile** : 07968734058

**For more information please visit us on internet at:-**
**Email : atammarg1@yahoo.co.in**
http:# www.ratwarasahib.org, http # www.ratwarasahibmedia.org

## ਤਤਕਰਾ



**ਸੰਪਰਕ ਨੰ. ਰਤਵਾੜਾ ਸਾਹਿਬ**

ਆਤਮ ਮਾਰਗ ਮੈਗਜ਼ੀਨ - 9417214391, 79
ਰਤਵਾੜਾ ਸਾਹਿਬ - 0160-2255001
ਗੁ. ਰਤਵਾੜਾ ਸਾਹਿਬ ਵਿਖੇ ਅਖੰਡਪਾਠ ਬੁਕਿੰਗ ਸਬੰਧੀ - 9417214386
ਪਰਮ ਸਤਿਕਾਰਯੋਗ ਬੀਜੀ ਦੇ ਸੇਵਾਦਾਰ - 0172-2266315, 9417214381
ਬੀ. ਐਡ ਕਾਲਜ 9417214382
ਬਾਬਾ ਰਾਜਿੰਦਰ ਸਿੰਘ ਸ੍ਰੀ ਮਾਨ ਲੰਗਰ 9417214380
ਆਡੀਓ ਵੀਡੀਓ ਲਾਇਬ੍ਰੇਰੀ 9872814385, 9417214385
ਗੁਰੂ ਗੋਬਿੰਦ ਸਿੰਘ ਵਿਦਿਆ ਮੰਦਰ ਰਤਵਾੜਾ ਸਾਹਿਬ 0160-2255003
ਸੰਤ ਵਰਿਆਮ ਸਿੰਘ ਮੈਮੋਰੀਅਲ ਪਬਲਿਕ ਸਕੂਲ 0160-2255004
ਜਰਨਲ 9417214384

**ਅੰਮ੍ਰਿਤ ਬਾਣੀ ਸਕਾਈ ਟੀ.ਵੀ. ਸੈਟੇਲਾਈਟ ਚੈਨਲ 0176 ਤੇ ਸੰਤ ਮਹਾਰਾਜ ਸੰਤ ਬਾਬਾ ਵਰਿਆਮ ਸਿੰਘ ਜੀ ਰਤਵਾੜਾ ਸਾਹਿਬ ਵਾਲਿਆਂ ਦਾ ਕੀਰਤਨ ਨਿਮਨ ਅਨੁਸਾਰ ਹੈ -**

ਐਤਵਾਰ ਸਵੇਰੇ 10.00 ਵਜੇ ਤੋਂ 11.00 ਵਜੇ ਤੱਕ
ਸੋਮਵਾਰ ਸ਼ਾਮ 7.00 ਵਜੇ ਤੋਂ ਸ਼ਾਮ 8.00 ਵਜੇ ਤੱਕ
ਯੂ.ਕੇ. ਸਮੇਂ ਅਨੁਸਾਰ ਸੁਣਿਆ ਜਾ ਸਕਦਾ ਹੈ।
ਬਾਬਾ ਜੀ ਦੇ ਕੀਰਤਨ ਨੂੰ ਪੂਰੇ ਵਿਸ਼ਵ ਵਿਚ www.amritbani.com ਤੋਂ ਸੁਣਿਆ ਜਾ ਸਕਦਾ ਹੈ। ਆਪਣਾ ਸਮਾਂ ਯੂ.ਕੇ. ਸਮੇਂ ਅਨੁਸਾਰ ਨਿਰਧਾਰਤ ਕਰੋ।
ਜਾਰੀ ਕਰਤਾ - ਆਤਮ ਮਾਰਗ ਸਪਿਰਚੂਅਲ ਸਾਇੰਟਿਫਿਕ ਐਜੂਕੇਸ਼ਨਲ ਚੈਰੀਟੇਬਲ ਟਰਸਟ, ਯੂ.ਕੇ.



ਪ੍ਰਿੰਟਰ, ਪਬਲਿਸ਼ਰ ਤੇ ਐਡੀਟਰ ਬਾਬਾ ਹਰਪਾਲ ਸਿੰਘ ਰਤਵਾੜਾ ਸਾਹਿਬ ਨੇ 'ਆਤਮ ਮਾਰਗ' ਜੈ ਆਫਸੈਟ ਪ੍ਰਿੰਟਰਜ਼, 905 ਇੰਡਸਟਰੀਅਲ ਏਰੀਆ, ਫੇਜ਼-2, ਚੰਡੀਗੜ੍ਹ ਤੋਂ ਛਪਵਾ ਕੇ ਮੁੱਖ ਦਫਤਰ 'ਆਤਮ ਮਾਰਗ', ਰਤਵਾੜਾ ਸਾਹਿਬ, ਡਾਕਖਾਨਾ ਮੁਲਾਂਪੁਰ ਗਰੀਬਦਾਸ, ਤਹਿਸੀਲ ਖਰੜ, ਜ਼ਿਲਾ ਐਸ.ਏ.ਐਸ ਨਗਰ (ਮੋਹਾਲੀ) ਪੰਜਾਬ ਤੋਂ ਪ੍ਰਕਾਸ਼ਿਤ ਕੀਤਾ।

# ਸੰਪਾਦਕੀ

ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰਸਟ ਗੁ. ਈਸ਼ਰ ਪ੍ਰਕਾਸ਼ ਰਤਵਾੜਾ ਸਾਹਿਬ ਵੱਲੋਂ ਮਹਾਂਪੁਰਸ਼ਾਂ ਰਾਹੀਂ ਸੰਚਾਲਿਤ ਮਹਾਨ ਪ੍ਰਉਪਕਾਰੀ ਕਾਰਜਾਂ ਰਾਹੀਂ ਮਹਾਂਪੁਰਸ਼ਾਂ ਦੇ ਜੀਵਨ ਸਾਥੀ ਪਰਮ ਪੂਜਯ ਸਤਿਕਾਰਯੋਗ ਬੀਜੀ ਦੇ ਅਸ਼ੀਰਵਾਦ ਨਾਲ ਬਹੁਤ ਹੀ ਚੜ੍ਹਦੀ ਕਲਾ ਦੇ ਨਾਲ ਰੂਹਾਨੀ ਅਤੇ ਵਿਦਿਅਕ ਖੇਤਰ ਵਿੱਚ ਮਹਾਨ ਯੋਗਦਾਨ ਪਾਇਆ ਜਾ ਰਿਹਾ ਹੈ। ਪ੍ਰਉਪਕਾਰੀ ਮਹਾਂਪੁਰਸ਼ਾਂ ਨੇ ਆਪਣਾ ਸਾਰਾ ਤਨ-ਮਨ-ਧਨ ਲਾ ਕੇ ਸਾਰੀ ਤਾਅ ਜਿੰਦਗੀ ਆਪਣੀ ਕਿਰਤ ਕਮਾਈ ਵਿੱਚੋਂ ਸਾਰਾ ਖਰਚ ਕਰਕੇ ਰੂਹਾਨੀ ਪ੍ਰਚਾਰ ਦੇ ਨਾਲ ਨਾਲ ਅਨੇਕਾਂ ਹੀ ਧਾਰਮਿਕ ਅਸਥਾਨਾਂ, ਹਸਪਤਾਲਾਂ, ਸਕੂਲਾਂ ਕਾਲਜਾਂ ਸੜਕਾਂ ਆਦਿ ਦੀ ਕਾਰਸੇਵਾ ਸੰਗਤਾਂ ਰਾਹੀਂ ਕਰਵਾ ਕੇ ਆਪਣੀ ਮਿਸਾਲ ਆਪ ਕਾਇਮ ਕੀਤੀ ਹੈ। ਇਸ ਸੰਸਥਾ ਵੱਲੋਂ ਵਿਦਿਅਕ ਅਦਾਰੇ ਬਹੁਤ ਹੀ ਸਲਾਹੁਣ ਯੋਗ ਨਤੀਜੇ ਕੱਢ ਰਹੇ ਹਨ। ਗੁ. ਰਤਵਾੜਾ ਸਾਹਿਬ ਦੇ ਪਵਿੱਤਰ ਪਾਵਨ ਚੌਗਿਰਦੇ ਅੰਦਰ ਬੱਚਿਆਂ ਦੀ ਰਹਾਇਸ਼ ਵਾਸਤੇ ਹੋਸਟਲ ਆਦਿ ਦਾ ਪੂਰਾ ਪੂਰਾ ਪ੍ਰਬੰਧ ਹੈ। ਦੇਸ਼ ਵਿਦੇਸ਼ ਤੋਂ ਸਿਆਣੇ ਮਾਪੇ ਆਪਣੇ ਬੱਚਿਆਂ ਨੂੰ ਗੁ. ਰਤਵਾੜਾ ਸਾਹਿਬ ਦੀ ਪਾਵਨ ਧਰਤੀ ਉਪਰ ਭੇਜ ਕੇ ਬੱਚਿਆਂ ਦੇ ਭਵਿੱਖ ਤੋਂ ਨਿਸਚਿੰਤ ਹੋ ਜਾਂਦੇ ਹਨ। ਟਰਸਟ ਰਤਵਾੜਾ ਸਾਹਿਬ ਵੱਲੋਂ ਸੀ.ਬੀ.ਐਸ.ਈ. ਬੋਰਡ ਅਤੇ ਸਟੇਟ ਬੋਰਡ ਦੇ ਨਾਲ ਸਬੰਧਤ ਵੱਖੋ ਵੱਖਰੇ ਅਸਥਾਨਾਂ ਤੇ ਸਕੂਲ ਚਲਾਏ ਜਾ ਰਹੇ ਹਨ। ਬੀ.ਐਡ. ਕਾਲਜ ਰਤਵਾੜਾ ਸਾਹਿਬ ਵਿਖੇ ਧਾਰਮਿਕ ਪ੍ਰਵਿਰਤੀ ਵਾਲੇ ਅਧਿਆਪਕ ਸੁਸਿਖਿਅਤ ਕੀਤੇ ਜਾ ਰਹੇ ਹਨ। ਅਪ੍ਰੈਲ ਵਿੱਚ ਨਵੇਂ ਸ਼ੁਰੂ ਹੋ ਰਹੇ ਸੈਸ਼ਨ ਅੰਦਰ ਬਹੁਤ ਹੀ ਵੱਧ ਗਿਣਤੀ ਅੰਦਰ ਦੇਸ਼ਾਂ ਵਿਦੇਸ਼ਾਂ ਤੋਂ ਆਪਣੇ ਬੱਚਿਆਂ ਨੂੰ ਇਸ ਸੰਸਥਾ ਨਾਲ ਸਬੰਧਤ ਸਕੂਲਾਂ ਕਾਲਜਾਂ ਵਿੱਚ ਦਾਖਲੇ ਲੈਣ ਵਾਰੇ ਬੇਨਤੀਆਂ ਆ ਰਹੀਆਂ ਹਨ।

ਮਹਾਂਪੁਰਸ਼ਾਂ ਦੀ ਰਤਵਾੜਾ ਸਾਹਿਬ ਸੰਪ੍ਰਦਾਇ ਵੱਲੋਂ ਅਨੇਕਾਂ ਹੀ ਪ੍ਰਉਪਕਾਰੀ ਕਾਰਜ ਸੰਗਤਾਂ ਦੀ ਭਲਾਈ ਵਾਸਤੇ ਕਾਰਸੇਵਾ ਰਾਹੀਂ ਕੀਤੇ ਜਾ ਰਹੇ ਹਨ। ਮਾਘ ਮਹੀਨੇ ਦੇ ਅੰਦਰ ਪੁਰਾਤਨ ਸਮੇਂ ਤੋਂ ਹੀ ਤੀਰਥ ਇਸ਼ਨਾਨ ਕਰਨ ਨੂੰ ਮਹੱਤਤਾ ਦਿੱਤੀ ਜਾਂਦੀ ਰਹੀ ਹੈ। ਗੁ. ਰਤਵਾੜਾ ਸਾਹਿਬ ਕਾਰਸੇਵਾ ਰਾਹੀਂ ਬਣੇ ਸਰੋਵਰ ਵਿੱਚ ਜਿੱਥੇ ਸੰਗਤਾਂ ਸਰੀਰਕ ਇਸ਼ਨਾਨ ਕਰਦੀਆਂ ਹਨ ਉਥੇ ਕੁਦਰਤੀ ਬਨਸਪਤੀ ਨਾਲ ਭਰਪੂਰ ਇਸ ਇਕਾਂਤ ਅਸਥਾਨ ਤੇ ਨਾਮ ਜਪ ਕੇ ਅੰਦਰਲੇ ਤੀਰਥ ਵਿੱਚ ਮਹਾਂਪੁਰਸ਼ਾਂ ਰਾਹੀਂ ਦਰਸਾਈ ਸੇਧ ਸਵਾਸ ਨਾਲ ਗੁਰਮੰਤਰ ਅਭਿਆਸ ਕਰ ਕੇ ਅਨੁਸਾਰ ਇਸ਼ਨਾਨ ਕਰਦੀਆਂ ਹਨ। ਦਿਨ ਦੇ ਸਮੇਂ ਇਮਾਰਤ ਉਸਾਰੀ ਅਤੇ ਸੜਕਾਂ ਦੀ ਸੇਵਾ ਦੇ ਨਾਲ ਨਵੇਂ ਹਜ਼ਾਰਾਂ ਦਰਖਤਾਂ ਦੀ ਸੇਵਾ ਵੀ ਇਸ ਸੰਸਥਾ ਨਾਲ ਸਬੰਧਤ ਨਿਸ਼ਕਾਮ ਕਾਰਸੇਵਕਾਂ ਵੱਲੋਂ ਕੀਤੀ ਜਾ ਰਹੀ ਹੈ।

ਰੂਹਾਨੀ ਪ੍ਰਚਾਰ ਖੇਤਰ ਅੰਦਰ ਇਸ ਸੰਸਥਾ ਦਾ ਨਿਵੇਕਲਾ ਯੋਗਦਾਨ ਹੈ। ਅਜੋਕੇ ਸਮੇਂ ਅੰਦਰ ਇਲੈਕਟ੍ਰੋਨਿਕ ਮੀਡੀਆ ਬਹੁਤ ਹੀ ਉਚਾਈ ਉਪਰ ਸਿਖਰਾਂ ਨੂੰ ਛੋਹ ਰਿਹਾ ਹੈ। ਇੰਟਰਨੈਟ ਰਾਹੀਂ ਮਹਾਂਪੁਰਸ਼ਾਂ ਦਾ ਉਪਦੇਸ਼ ਇਸ ਮੀਡੀਏ ਨਾਲ ਹਰ ਜਗ੍ਹਾਂ ਉਪਰ ਪਹੁੰਚ ਰਿਹਾ ਹੈ। ਟੀ.ਵੀ. ਚੈਨਲਾਂ ਰਾਹੀਂ ਸੰਸਾਰ ਦੇ ਕੋਨੇ-ਕੋਨੇ ਅੰਦਰ ਸਤਿਪੁਰਸ਼ਾਂ ਦੇ ਗੁਰਮਤਿ ਅਨੁਸਾਰ ਅਨੁਭਵੀ ਬਚਨ ਅਤੇ ਕੀਰਤਨ ਉਪਦੇਸ਼ ਰਿਲੇਅ ਕੀਤੇ ਜਾ ਰਹੇ ਹਨ। ਆਤਮ ਮਾਰਗ ਚੈਨਲ ਗੁ. ਸਾਹਿਬ ਦੇ 50 ਕਿਲੋ ਮੀਟਰ ਘੇਰੇ ਅੰਦਰ 24 ਘੰਟੇ ਚਲ ਕੇ ਜਗਿਆਸੂਆਂ ਦੇ ਜੀਵਨ ਅੰਦਰ ਰੂਹਾਨੀ ਇੰਨਕਲਾਬ ਲਿਆ ਰਿਹਾ ਹੈ। ਟਰਸਟ ਦੇ ਬਾਨੀ ਮਹਾਂਪੁਰਸ਼ਾਂ ਨੇ ਦੂਰ ਦ੍ਰਿਸ਼ਟੀ ਰੱਖਦੇ ਹੋਏ ਜਿਥੇ ਆਪਣੀ ਸਾਰੀ ਨਿੱਜ ਕਿਰਤ ਕਮਾਈ ਅਤੇ ਸੰਗਤਾਂ ਦੇ ਤਿਲ ਫੁਲ ਭੇਟਾ ਨਾਲ ਰੂਹਾਨੀ ਸਾਹਿਤ ਦੀ ਸੇਵਾ ਵਾਸਤੇ ਕਰੋੜਾਂ ਹੀ ਰੁਪਏ ਦੀਆਂ ਫਿਕਸਡ ਡਿਪੌਸਿਟ ਕਰਵਾਈਆਂ ਉਥੇ ਨਾਲ ਹੀ ਗੁਰਮਤਿ ਪ੍ਰਕਾਸ਼ ਅੰਦਰ ਆਪਣੇ ਅਨੁਭਵ ਨੂੰ ਪ੍ਰਗਟ ਕਰਕੇ ਹਜਾਰਾਂ ਹੀ ਫਿਲਮਾਂ ਕੈਸਟਾਂ ਰਾਹੀਂ ਅਨਮੋਲ ਖਜਾਨਾਂ ਆਤਮ ਮਾਰਗ ਮੈਗਜ਼ੀਨ ਵਿੱਚ ਛਪਣ ਵਾਸਤੇ ਦਿੱਤਾ ਹੈ। ਹਰ ਸਾਲ ਹੀ ਵੱਖੋ ਵੱਖਰੇ ਵਿਸ਼ਿਆਂ ਉਪਰ ਪੁਸਤਕਾਂ ਛਪ ਕੇ ਰੂਹਾਨੀ ਸਾਹਿਤ ਵਿੱਚ ਵਾਧਾ ਕਰ ਰਹੀਆਂ ਹਨ।

ਇਸ ਮਹੀਨੇ ਦਾ ਮੈਗਜ਼ੀਨ ਮਹਾਂਪੁਰਸ਼ਾ ਦੇ ਸੁਭਾਅ ਮੁਤਾਬਿਕ ਰਾਗ ਦਵੇਸ਼ ਤੋਂ ਦੂਰ ਅਦਵੈਤ ਸਿਧਾਂਤ ਉਪਰ ਅਧਾਰਿਤ ਹੈ। ਇਸ ਵਿੱਚ ਜੋ ਵੀ ਪ੍ਰਕਾਸ਼ਿਤ ਕੀਤਾ ਗਿਆ ਹੈ ਉਹ ਕੇਵਲ ਤੇ ਕੇਵਲ ਗੁਰਮਤਿ ਦੇ ਉਪਰ ਅਧਾਰਿਤ ਹੈ। ਆਤਮ ਮਾਰਗ ਦੇ ਸਮੁੱਚੇ ਲੇਖ ਇੱਕ ਐਸੀ ਸ਼ਾਂਤੀ ਸ਼ਕੂਨ ਦਿੰਦੇ ਹਨ ਜਿੰਨਾਂ ਨੂੰ ਸ਼ਬਦਾਂ ਅੰਦਰ ਬਿਆਨ ਕਰਨਾਂ ਅਤਿਅੰਤ ਮੁਸ਼ਕਿਲ ਕੰਮ ਹੈ। ਨਿੱਤ ਦਿਹਾੜੇ ਅਦਾਰਾ ਆਤਮ ਮਾਰਗ ਨੂੰ ਸੰਗਤਾਂ ਆਪਣੇ ਮਨੋਭਾਵਾਂ ਨੂੰ ਟੈਲੀਫੋਨਾਂ ਅਤੇ ਚਿੱਠੀ ਪੱਤਰਾਂ ਰਾਹੀਂ ਦੱਸਣ ਦਾ ਯਤਨ ਕੀਤਾ ਜਾਂਦਾ ਹੈ। ਮਹਾਂਪੁਰਸ਼ਾਂ ਦੀਆਂ ਪਿਆਰ ਵਾਲੀਆਂ ਸੰਗਤਾਂ ਸਤਿਪੁਰਸ਼ਾਂ ਦੁਆਰਾ ਸੰਚਾਲਿਤ ਜਿੱਥੇ ਪ੍ਰਉਪਕਾਰੀ ਕਾਰਜਾਂ ਨੂੰ ਨਿਰੰਤਰ ਚੜ੍ਹਦੀ ਕਲਾ ਵਿੱਚ ਚਲਦੇ ਰੱਖਣ ਵਾਸਤੇ ਤੱਤਪਰ ਹਨ। ਰੋਜ਼ਾਨਾ ਹੀ ਦੇਸ਼ਾਂ ਵਿਦੇਸ਼ਾਂ ਤੋਂ ਸੰਗਤਾਂ ਗੁਰੂ ਦੀ ਬਖਸ਼ੀ ਕਿਰਤ ਕਮਾਈ ਵਿੱਚੋਂ ਪਿਆਰ ਭੇਟਾ ਗੁ. ਈਸ਼ਰ ਪ੍ਰਕਾਸ਼ ਰਤਵਾੜਾ ਸਾਹਿਬ ਭੇਜ ਕੇ ਪ੍ਰਉਪਕਾਰੀ ਕਾਰਜਾਂ ਦੀ ਚਲ ਰਹੀ ਕਾਰਸੇਵਾ ਵਿੱਚ ਮਹਾਨ ਯੋਗਦਾਨ ਪਾ ਰਹੀਆਂ ਹਨ। ਅਜਿਹੀਆਂ ਪਿਆਰ ਵਾਲੀਆਂ ਰੂਹਾਂ ਦਾ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰਸਟ ਸਦਾ ਹੀ ਰਿਣੀ ਹੈ। ਬੇਨਤੀ ਹੈ ਕਿ ਆਤਮ ਮਾਰਗ ਮੈਗਜ਼ੀਨ ਦੇ ਹੋਰ ਮੈਂਬਰ ਬਣਾ ਕੇ ਗੁਰ-ਸ਼ਬਦ ਲੰਗਰ ਵਿੱਚ ਤਨ ਮਨ ਧਨ ਨਾਲ ਯੋਗਦਾਨ ਪਾ ਕੇ ਗੁਰੂ ਘਰ ਦੀਆਂ ਖੁਸ਼ੀਆਂ ਪ੍ਰਾਪਤ ਕਰੋ ਜੀ।

ਪਰਮ ਸਤਿਕਾਰਯੋਗ ਬੀਜੀ ਦੇ ਅਸ਼ੀਰਵਾਦ ਨਾਲ ਸੰਤ ਬਾਬਾ ਹਰਪਾਲ ਸਿੰਘ ਜੀ ਵੱਲੋਂ ਵਿਦੇਸ਼ਾਂ ਵਿੱਚ ਜਥੇ ਸਮੇਤ ਆਤਮ ਮਾਰਗ ਦੀ ਸਾਂਝ ਪਾ ਰਹੇ ਹਨ। ਇਸ ਲਈ ਸ਼ਬਦ ਦੀ ਸ਼ਾਂਝ ਵਧਾਓ। ਭਾਗਾਂ ਵਾਲੀਆਂ ਸੰਗਤ ਮਹਾਂਪੁਰਸ਼ਾਂ ਦੀ ਸੰਗਤ-ਛੋਹਰਤ-ਸ਼ੋਹਬਤ ਤੋਂ ਪੂਰਾ-ਪੂਰਾ ਲਾਹਾ ਪ੍ਰਾਪਤ ਕਰ ਕੇ ਗੁਰੂ ਜੀ ਦੀਆਂ ਖੁਸ਼ੀਆਂ ਦੇ ਪਾਤਰ ਬਣੋ ਜੀ।

# ਫਲਗੁਣਿ ਦੀ ਸੰਗਰਾਂਦ

***ਸੰਤ ਵਰਿਆਮ ਸਿੰਘ ਜੀ***
***ਬਾਨੀ ਵਿ. ਗੁ. ਰੂ. ਮਿਸ਼ਨ।***

***ਸਤਿਨਾਮੁ ਸ੍ਰੀ ਵਾਹਿਗੁਰੂ,***
***ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ!***
***ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥***
***ਅੰਗ - ੨੫੬***

***ਫਿਰਤ ਫਿਰਤ ਪ੍ਰਭ ਆਇਆ***
***ਪਰਿਆ ਤਉ ਸਰਨਾਇ॥***
***ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥***
***ਅੰਗ - ੨੮੯***

***ਧਾਰਨਾ - ਲਾਡ ਲਡਾਇਆ ਤੇਰੇ ਭਰੋਸੇ ਮੈਂ।***

***ਤੇਰੈ ਭਰੋਸੈ ਪਿਆਰੇ ਮੈ ਲਾਡ ਲਡਾਇਆ ॥***
***ਭੂਲਹਿ ਚੂਕਹਿ ਬਾਰਿਕ ਤੂੰ ਹਰਿ ਪਿਤਾ ਮਾਇਆ ॥ ੧***
***॥ ਸੁਹੇਲਾ ਕਹਨੁ ਕਹਾਵਨੁ ॥ ਤੇਰਾ ਬਿਖਮੁ ਭਾਵਨੁ ॥***
***ਰਹਾਉ ॥ ਹਉ ਮਾਣੁ ਤਾਣੁ ਕਰਉ ਤੇਰਾ ਹਉ ਜਾਨਉ***
***ਆਪਾ ॥***
***ਸਭ ਹੀ ਮਧਿ ਸਭਹਿ ਤੇ ਬਾਹਰਿ ਬੇਮੁਹਤਾਜ ਬਾਪਾ ॥***
***੨ ॥ ਪਿਤਾ ਹਉ ਜਾਨਉ ਨਾਹੀ ਤੇਰੀ ਕਵਨ ਜੁਗਤਾ ॥***
***ਬੰਧਨ ਮੁਕਤੁ ਸੰਤਹੁ ਮੇਰੀ ਰਾਖੈ ਮਮਤਾ ॥ ੩ ॥***
***ਭਏ ਕਿਰਪਾਲ ਠਾਕੁਰ ਰਹਿਓ ਆਵਣ ਜਾਣਾ ॥***
***ਗੁਰ ਮਿਲਿ ਨਾਨਕ ਪਾਰਬ੍ਰਹਮੁ ਪਛਾਣਾ ॥ ਅੰਗ - ੫੧***

ਸਾਧਸੰਗਤ ਜੀ! ਚਿੱਤ ਬਿਰਤੀਆਂ ਇਕਾਗਰ ਕਰੋ, ਨੇਤਰਾਂ ਦੇ ਨਾਲ ਗੁਰੂ ਸਰੂਪ ਦੇ ਦਰਸ਼ਨ ਕਰੋ। ਕੰਨਾਂ ਦੇ ਨਾਲ ਬਾਣੀ ਸੁਣੋ, ਬੁੱਧੀ ਨਾਲ ਵਿਚਾਰ ਕਰੋ, ਹਿਰਦੇ 'ਚ ਧਾਰਨ ਕਰੋ, ਰਸਨਾ ਦੇ ਨਾਲ ਗੱਜ-ਵੱਜ ਕੇ ਬੋਲੋ, ਜਦੋਂ ਇਸ ਤਰ੍ਹਾਂ ਆਪਾਂ ਕਰਾਂਗੇ, ਸਤਿਸੰਗ ਦਾ ਮਹਾਤਮ ਕਿੰਨਾ ਹੈ, ਬੇਅੰਤ ਵਿਘਨ ਜਿਨ੍ਹਾਂ ਦਾ ਸਾਨੂੰ ਪਤਾ ਨਹੀਂ ਹੈ, ਉਨ੍ਹਾਂ ਸਾਰਿਆਂ ਤੋਂ ਪ੍ਰਮੇਸ਼ਰ ਰਾਖੀ ਕਰਦਾ ਹੈ। ਵਾਹਿਗੁਰੂ ਕੋਈ ਐਸੀ ਹਸਤੀ ਨਹੀਂ ਹੈ ਕਿ ਕਿਤੇ ਦੂਰ ਬੈਠਾ ਸੁਣਦਾ ਹੀ ਨਹੀਂ ਹੈ। ਉਹ ਹਰ ਬੰਦੇ ਦੇ ਨਾਲ ਹੈ, ਹਰੇਕ ਦੇ ਅੰਦਰ ਹੈ। ਇਹ ਜੋ ਜੀਵ ਹੈ ਜਿਹਨੂੰ ਅਸੀਂ ਗਲਤੀ ਦੇ ਨਾਲ ਜਾਣਦੇ ਨਹੀਂ ਹਾਂ ਤੇ ਜਿਹੜੇ ਵਾਈਕਲ (Vechile) (ਮਨੁੱਖੀ ਸਰੀਰ ਚ') ਦੇ ਵਿੱਚ ਇਹ ਪੰਜਾਹ ਸਾਲ, ਸੌ ਸਾਲ ਕੱਟਦਾ ਹੈ ਜ਼ਿੰਦਗੀ ਦੇ ਉਹ ਭੁੱਲ ਕੇ ਕੱਟਦਾ ਹੈ। ਇਹਨੂੰ ਹੋਸ਼ ਨਹੀਂ ਰਹਿੰਦੀ ਕਿ ਮੈਂ ਕੌਣ ਹਾਂ। ਕਿਸੇ ਤੋਂ ਪੁੱਛ ਲਓ, ਪੜ੍ਹੇ ਲਿਖੇ ਬੰਦੇ ਤੋਂ ਪੁੱਛ ਲਓ ਕਿ ਤੂੰ ਕੌਣ ਹੈ? ਉਹ ਆਪਣਾ ਨਾਉਂ ਦੱਸੇਗਾ, ਮੈਂ ਫਲਾਣੇ ਥਾਂ ਰਹਿੰਦਾ ਹਾਂ, ਆਹ ਕੰਮ ਕਰਦਾ ਹਾਂ, ਉਹ ਜਿਸ ਚੀਜ਼ ਦਾ ਨਾਉਂ ਦਸਦਾ ਹੈ, ਉਹ ਸਾਢੇ ਤਿੰਨ ਹੱਥ ਦੀ ਦੇਹ ਨੂੰ ਆਪਣਾ ਆਪ ਸਮਝਦਾ ਹੈ। ਇਹ ਜਿਹੜਾ ਦੇਹ ਨੂੰ ਆਪਣਾ ਆਪ ਸਮਝਣਾ ਹੈ ਇਹਨੂੰ ਹਉਮੈ ਕਹਿੰਦੇ ਨੇ। ਇੱਕ ਜਜ਼ਬਾ ਗਲਤ ਪੈਦਾ ਹੋ ਗਿਆ। ਅਸਲੀਅਤ ਨੂੰ ਨਕਲੀ ਬਣਾ ਦਿੱਤਾ। ਆਪਣੇ ਆਪ ਦਾ ਗਿਆਨ ਨਹੀਂ ਹੈ, ਮੈਂ ਕੌਣ ਹਾਂ ਤੇ ਸਰੀਰ ਨੂੰ ਕਹਿੰਦਾ ਹੈ ਕਿ ਮੈਂ ਹਾਂ, ਕਿਉਂਕਿ ਜਿਹੜਾ ਬੋਲਦਾ ਹੈ ਜੀਵ, ਚਾਹੇ ਆਪਣੇ ਆਪ ਨੂੰ ਜਾਣਦਾ ਹੈ, ਚਾਹੇ ਨਹੀਂ ਜਾਣਦਾ, ਪਰ ਇਹ ਤਾਂ ਬੋਲਦਾ ਹੈ ਜੇ ਮਸ਼ੀਨ ਇਹਦੇ ਸਾਮ੍ਹਣੇ ਹੈ। ਹੁਣ ਮੈਂ ਬੋਲ ਰਿਹਾ ਹਾਂ, ਜੇ ਤੁਸੀਂ ਲਾਊਡ ਸਪੀਕਰ ਚੁੱਕ ਦਿਓ, ਮੇਰੀ ਆਵਾਜ਼ ਇੱਥੇ ਕੁ ਹੀ ਰਹਿ ਜਾਏਗੀ, ਦੂਰ ਨਹੀਂ ਜਾਏਗੀ। ਮਸ਼ੀਨ ਦੇ ਬਲ ਨਾਲ ਮੈਂ ਬੋਲ ਰਿਹਾ ਹਾਂ। ਦੂਰ ਤੱਕ ਜਾਂਦੀ ਹੈ, ਮੀਲ ਤੱਕ ਆਵਾਜ਼ ਜਾ ਰਹੀ ਹੈ। ਇਸੇ ਤਰ੍ਹਾਂ ਦੇ ਨਾਲ ਇਹ ਜਿਹੜਾ ਜੀਵ ਆਤਮਾ ਹੈ, ਕੁਛ ਕਰ ਰਿਹਾ ਹੈ ਸੰਸਾਰ ਦੇ ਉਤੇ ਆ ਕੇ ਉਹ ਸਰੀਰ ਰੂਪੀ ਮਸ਼ੀਨ ਦੇ ਆਸਰੇ ਕਰ ਰਿਹਾ ਹੈ, ਜਿਹਦੇ ਨਾਲ ਇਹ ਗਲਤੀ ਨਾਲ ਕਹਿੰਦਾ ਹੈ ਕਿ ਮੈਂ ਹਾਂ। ਮੈਂ ਇਹੀ ਹਾਂ। ਟੈਲੀਵਿਜ਼ਨ relay ਹੋ ਰਹੀ ਹੈ, ਕੋਈ ਅਮਰੀਕਾ ਤੋਂ ਹੋ ਰਹੀ ਹੈ, ਰਸ਼ੀਆ ਤੋਂ ਹੋ ਰਹੀ ਹੈ, ਉਹ ਜਿਹੜਾ ਉਹਦੇ ਵਿੱਚ ਬੋਲਦਾ ਹੈ, ਉਹ ਗਲਤੀ ਨਾਲ ਜੇ ਕਹੇ ਕਿ ਮੈਂ ਆਹ ਟੈਲੀਵੀਜ਼ਨ ਦਾ ਜਿਹੜਾ ਪਿਆ ਹੈ ਨਾ, ਵਜੂਦ ਮੈਂ ਇਹ ਹਾਂ। ਆਪਾਂ ਕਿੰਨਾਂ ਕਹਾਂਗੇ ਕਿ ਇਹ ਬੰਦੇ ਨੇ ਤਾਂ ਕੋਈ ਨਸ਼ਾ ਪੀਤਾ ਹੋਇਆ ਹੈ, ਸਮਝਾਉਣ ਤੋਂ ਵੀ ਨਹੀਂ ਸਮਝਦਾ। ਤੂੰ ਭਾਈ! ਟੈਲੀਵੀਜ਼ਨ ਦੇ ਰਾਹੀਂ ਬੋਲਦਾ ਹੈਂ, ਤੂੰ ਟੈਲੀਵੀਜ਼ਨ ਦੇ ਵਿੱਚ ਆ ਹੀ ਨਹੀਂ ਸਕਦਾ, ਤੂੰ ਰੋਟੀ ਖਾਂਦਾ ਹੈਂ ਪਾਣੀ ਪੀਂਦਾ ਹੈ, ਇਹਦੇ 'ਚ ਕਿਵੇਂ ਆ ਜਾਏਂਗਾ। ਹੁਣ ਦੁਨੀਆਂ ਦੇ ਵਿੱਚ ਸਾਇੰਸ ਐਨੀ ਤਰੱਕੀ ਕਰ ਗਈ। ਮੈਂ ਕੀਰਤਨ ਕਰਦਾ ਹਾਂ, ਅਮਰੀਕਾ 'ਚ ਕੋਈ ਕਰਦਾ ਹੈ, ਦੋਹਾਂ ਨੂੰ ਇੱਕ ਥਾਂ ਟੈਲੀਵੀਜ਼ਨ 'ਤੇ ਇਕੱਠਾ ਕਰ ਦਿੰਦੇ ਨੇ। ਉਹ ਜਿਹੜੀ ਟੈਲੀਵੀਜ਼ਨਾਂ ਸਾਮ੍ਹਣੇ ਪਈਆਂ ਨੇ ਜੇ ਅਸੀਂ ਕਹੀਏ ਕਿ ਮੈਂ ਹਾਂ ਇਹ। ਤਾਂ ਇਹਦਾ ਮਤਲਬ ਹੈ ਕਿ ਇਹਨੂੰ ਅਕਲ ਨਹੀਂ ਹੈ, ਜਾਂ ਫੇਰ ਇਹਨੂੰ ਨਸ਼ਾ ਚੜ੍ਹਿਆ ਹੋਇਆ ਹੈ। ਗੱਲ ਸਮਝਣ ਵਾਲੀ ਹੈ, ਜਿਹਨੇ ਇਹ ਨਹੀਂ ਸਮਝਿਆ ਕਿ ਮੈਂ ਕੌਣ ਹਾਂ? ਉਹਨੇ ਕੁਛ ਵੀ ਨਹੀਂ ਦੁਨੀਆਂ 'ਤੇ ਸਮਝਿਆ। ਕਾਰਨ ਕੀ ਹੈ? ਕਿਉਂ ਨਹੀਂ ਸਮਝਦਾ, ਵਿਦਿਆ ਸਮਝਦਾ ਹੈ, ਸਭ ਕੁਛ ਜਾਣਦਾ ਹੈ, ਸਿਆਣਾ ਹੈ, ਕਾਰੋਬਾਰ ਕਰਦਾ ਹੈ। ਮਹਾਰਾਜ ਕਹਿੰਦੇ, ਹਉਮੈ ਦਾ ਜਜ਼ਬਾ ਜਿਹੜਾ ਹੈ ਨਾ, ਹਉਮੈ ਦਾ ਰੋਗ, ਉਸ ਰੋਗ ਨੇ ਜਿਹੜੀ ਇਹਦੀ ਸੋਚਣ ਸ਼ਕਤੀ ਸੀ, ਉਹਨੂੰ ਦੂਸ਼ਿਤ ਕਰ ਦਿੱਤਾ। ਉਹ ਦੂਸ਼ਿਤ ਕਰਕੇ ਆਪਣੇ ਆਪ ਨੂੰ ਕਹਿੰਦਾ ਹੈ ਕਿ ਮੈਂ ਫਲਾਣਾ ਸਿੰਘ ਹਾਂ, ਮੈਂ ਫਲਾਣੇ ਧਰਮ ਨਾਲ ਸਬੰਧ ਰਖਦਾ ਹਾਂ। ਮੈਂ ਫਲਾਣੇ ਥਾਂ ਰਹਿੰਦਾ ਹਾਂ ਜੇ ਕਹੇ ਕੌਣ ਹੈਂ ਤੂੰ ਹੱਥ ਲਾ ਕੇ ਦੱਸ? ਆਪਣੇ ਆਪ ਨੂੰ ਲਾ ਦਏਗਾ ਕਿ ਇਹ ਤਾਂ ਤੇਰੀ ਦੇਹ ਹੈ।

ਇੱਕ ਵਾਰੀ ਸਵਾਮੀ ਰਾਮ ਤੀਰਥ ਜੀ ਚਲੇ ਗਏ ਅਮਰੀਕਾ ਦੇ ਅੰਦਰ। ਉਥੇ ਬੜੇ ਲੈਕਚਰ ਦਿੱਤੇ ਕੈਲੇਫੋਰਨੀਆਂ ਦੇ ਵਿੱਚ ਜਾ ਕੇ। ਤਾਂ ਉਥੇ ਇੱਕ ਅਮਰੀਕਨ ਉਨ੍ਹਾਂ ਉਤੇ ਬੜਾ ਪ੍ਰਭਾਵਿਤ ਹੋ ਗਿਆ। ਕਹਿਣ ਲੱਗਿਆ ਕਿ ਮਹਾਰਾਜ! ਤੁਸੀਂ ਮੇਰੇ ਘਰ ਚਰਨ ਪਾਓ। ਹੁੰਦਾ ਹੀ ਹੈ ਖਿਆਲ ਕਿ ਮਹਾਤਮਾ ਆਏ ਨੇ, ਘਰ 'ਚ ਪਵਿੱਤਰਤਾ ਆਏਗੀ। ਮਾੜਾ ਵਾਤਾਵਰਣ ਖਤਮ ਹੋਏਗਾ, ਭੂਤ, ਪ੍ਰੇਤ, evil souls ਘਰ ਛੱਡ ਜਾਣਗੀਆਂ। ਦੇਵਤਿਆਂ ਦਾ ਵਾਸਾ ਹੋ ਜਾਏਗਾ ਤਾਂ ਉਹ ਕਹਿੰਦੇ ਆਵਾਂਗੇ। ਪਰ ਗਏ ਨਾ। ਉਸ ਤੋਂ ਬਾਅਦ ਫੇਰ ਆਇਆ ਉਹ। ਕਹਿਣ ਲੱਗਿਆ, ਮਹਾਰਾਜ! ਤੁਸੀਂ

ਆਏ ਨਾ, ਮੈਂ ਉਡੀਕਦਾ ਰਿਹਾ। ਕਹਿੰਦੇ, ਪਿਆਰਿਆ! ਤੂੰ ਪਤਾ ਗਲਤ ਲਿਖਾ ਦਿੱਤਾ। ਉਹ ਫੇਰ ਨਾ ਗਏ। ਤੀਸਰੇ ਦਿਨ ਉਹਨੇ ਕਿਹਾ ਕਿ ਮੇਰਾ ਪਤਾ ਸਾਰਾ ਠੀਕ ਹੈ, ਮੈਂ ਵੱਡੇ ਅੱਖਰਾਂ 'ਚ ਦੇ ਕੇ ਗਿਆ ਹਾਂ, ਉਹ ਕਹਿੰਦੇ, ਤੇਰਾ ਘਰ ਕਿੱਥੇ ਹੈ? ਪਹਿਲਾਂ ਮੈਨੂੰ ਇਹ ਦੱਸ? ਕਹਿੰਦਾ, ਲਿਖਿਆ ਹੋਇਆ ਹੈ।

ਕਹਿੰਦੇ, ਅੱਛਾ, ਆਪਾਂ ਇੱਕ ਗੱਲ ਕਰਦੇ ਹਾਂ, ਸਮਝਣ ਦਾ ਯਤਨ ਕਰੀਂ।

ਆਹ ਸਾਮ੍ਹਣੇ ਖੜ੍ਹਾ ਹੈਂ ਨਾ ਤੂੰ?

ਕਹਿੰਦਾ ਹਾਂ।

ਇਹਨੂੰ ਹੀ ਤੂੰ ਕਹਿੰਦਾ ਹੈਂ ਕਿ ਮੈਂ ਹਾਂ?

ਕਹਿੰਦਾ ਹਾਂ ਇਹਨੂੰ ਹੀ ਕਹਿੰਦਾ ਹਾਂ, ਇਹਦੇ 'ਚ ਕੀ ਸ਼ੱਕ ਹੈ, ਇਹ ਤਾਂ ਮੈਂ ਹੀ ਹਾਂ।

ਕਹਿੰਦੇ, ਇਹ ਤੂੰ ਹੈ ਨਹੀਂ। ਅੱਛਾ ਐਂ ਦੱਸ ਕਿ ਜੇ ਤੇਰੇ ਮੋਢਿਆਂ ਤੋਂ ਬਾਹਾਂ ਵੱਢ ਦੇਈਏ। ਤੂੰ ਕੀ ਕਹੇਂਗਾ? ਜੇ ਉਥੇ ਕੁ ਰੱਖ ਦੇਈਏ।

ਕਹਿੰਦਾ, ਮੈਂ ਕਹਾਂਗਾ ਕਿ ਇਹ ਮੇਰੀਆਂ ਬਾਹਾਂ ਨੇ।

ਕਹਿੰਦੇ, ਫੇਰ ਤੇਰੀਆਂ ਪੱਟਾਂ ਕੋਲੋਂ ਲੱਤਾਂ ਵੱਢ ਦੇਈਏ।

ਕਹਿੰਦਾ, ਮੈਂ ਕਹਾਂਗਾ ਕਿ ਇਹ ਮੇਰੀ ਲੱਤਾਂ ਹਨ।

ਕਹਿੰਦੇ, ਜੇ ਜੀਉਂਦਾ ਰਹਿ ਜਾਵੇਂ ਤਾਂ ਤੇਰਾ ਸਿਰ ਵੱਢ ਦੇਈਏ?

ਕਹਿੰਦਾ, ਮੈਂ ਕਹਾਂਗਾ ਕਿ ਇਹ ਮੇਰਾ ਧੜ ਹੈ।

ਕਹਿੰਦੇ, ਤੇਰਾ ਜਿਹੜਾ ਹੈ ਨਾ ਸਭ ਕੁਛ, ਉਹਨੂੰ ਅਸੀਂ ਜੋੜ ਦਿੰਦੇ ਹਾਂ, ਸਿਰ ਵੀ ਜੋੜ ਦਿੱਤਾ, ਲੱਤਾਂ ਵੀ ਜੋੜ ਦਿੱਤੀਆਂ ਤੇ ਬਾਹਾਂ ਵੀ ਜੋੜ ਦਿੱਤੀਆਂ। ਹੁਣ ਕੀ ਕਹੇਂਗਾ?

ਕਹਿੰਦਾ, ਮੈਂ ਕਹਾਂਗਾ ਕਿ ਮੈਂ ਹਾਂ।

ਕਹਿੰਦੇ, ਤੇਰਾ ਕਿੱਥੇ ਚਲਿਆ ਗਿਆ, ਇਹ ਤਾਂ ਤੇਰਾ ਸੀ ਸਭ ਕੁਛ। ਤੂੰ ਮੈਂ ਕਿਵੇਂ ਬਣ ਗਿਆ ਇਹਦੇ ਵਿੱਚ?

ਹੁਣ ਅਕਲ ਦੇ ਨਾਲ ਸੋਚਣ ਲੱਗਿਆ ਕਿ ਗੱਲ ਤਾਂ ਮੈਂ ਗਲਤ ਕਹਿ ਰਿਹਾ ਹਾਂ ਕਿ ਵਾਕ-ਏ ਹੀ ਮੈਂ ਤਾਂ ਹੋਰ ਚੀਜ਼ ਹਾਂ ਇਹਦੇ ਵਿੱਚ ਰਹਿਣ ਵਾਲੀ ਤੇ ਮੈਂ ਗਲਤੀ ਨਾਲ ਇਸੇ ਨੂੰ ਹੀ ਕਹਿਣ ਲੱਗ ਗਿਆ। ਇਹ ਤਾਂ ਮੇਰਾ ਸਰੀਰ ਹੈ। ਮੈਂ ਸਰੀਰ ਨਹੀਂ, ਮੇਰਾ ਸਰੀਰ। ਹੁਣ ਸਮਝ ਵਿੱਚ ਆਈ ਗੱਲ ਉਹਦੇ, ਹੁਣ ਇਸ ਗੱਲ 'ਚ ਹੋ ਗਿਆ ਕਿ ਮੈਂ ਹਾਂ ਕੀ? ਮੈਨੂੰ ਇਹ ਪਤਾ ਲੱਗਣਾ ਚਾਹੀਦਾ ਹੈ।

ਮਹਾਤਮਾ ਨੂੰ ਕਹਿਣ ਲੱਗਿਆ ਕਿ ਮੈਂ ਤਾਂ ਬੜਾ confuse ਹੋ ਗਿਆ, ਮੈਨੂੰ ਤਾਂ ਇਹ ਪਤਾ ਹੀ ਨਹੀਂ ਲਗਦਾ ਕਿ ਮੈਂ ਕੌਣ ਹਾਂ। ਮੈਂ ਤਾਂ ਹੁਣ ਤੱਕ ਇਹੀ ਸਮਝਦਾ ਰਿਹਾ। ਕਹਿੰਦੇ, ਆਹੀ ਦੱਸਣ ਵਾਸਤੇ ਅਸੀਂ ਆਏ ਹਾਂ ਇੱਥੇ ਕਿ ਇੰਡੀਆ ਤੋਂ ਕਿ ਤੂੰ ਕੌਣ ਹੈਂ? ਸਾਡਾ ਸਾਰਾ ਹੀ ਵਿਸ਼ਾ ਇਸ ਗੱਲ ਦੇ ਉਤੇ ਹੈ ਕਿ ਤੂੰ ਕੌਣ ਹੈਂ? ਕਹਿੰਦੇ, ਤੂੰ ਸਰੀਰ ਨਹੀਂ ਹੈਂ, ਇਹਦੇ ਵਿੱਚ ਰਹਿਣ ਵਾਲਾ ਹੈਂ। ਦੇਖ ਤੈਨੂੰ ਮਿਸਾਲ ਨਾਲ ਕਹੀਏ ਕਿ ਜੇ ਕਾਰ ਲੈ ਕੇ ਕੋਈ ਜਾ ਰਿਹਾ ਹੈ, ਉਹ ਡਰਾਈਵਰ (ਚਾਲਕ) ਇਹ ਕਹੇ ਕਿ ਮੈਂ ਕਾਰ ਹਾਂ, ਕਹਿੰਦੇ ਇਹ ਤਾਂ ਅਦਭੁੱਤ ਗਲਤੀਆਂ ਨੇ। ਕਹਿੰਦੇ, ਫੇਰ ਤੇਰਾ ਵਾਈਕਲ (ਸਵਾਰੀ) ਹੈ ਇਹ ਤੂੰ ਇਹਦੇ ਵਿੱਚ ਹੈ। ਤੂੰ ਆਪਣੇ ਆਪ ਨੂੰ ਪਛਾਣ, ਤੂੰ ਕੌਣ ਹੈਂ। ਜਦੋਂ ਤੱਕ ਪਛਾਣਦਾ ਨਹੀਂ, ਤੇਰੇ ਦੁੱਖਾਂ ਦਾ ਖਾਤਮਾ ਨਹੀਂ ਹੁੰਦਾ। ਮਹਾਰਾਜ ਕਹਿੰਦੇ, ਆਹ ਜਿਹੜੀ ਗੱਲ ਹੈ ਨਾ ਦੁੱਖਾਂ ਦੀ, ਦੁੱਖ 'ਚ ਕਿਉਂ ਪੈ ਗਿਆ, ਕਿਉਂ ਦੁਖੀ ਹੋ ਰਿਹਾ ਹੈ, ਕਿਉਂ ਇਹਨੂੰ ਚੈਨ ਨਹੀਂ ਆਉਂਦੀ, ਇੱਕ ਦੁੱਖ ਲਹਿੰਦਾ ਹੈ, ਦੂਜਾ ਤਿਆਰ ਪਿਆ ਹੈ, ਦੂਜਾ ਲਹਿੰਦਾ ਹੈ, ਤੀਜਾ ਤਿਆਰ ਪਿਆ ਹੈ। ਨਾ ਪਰੇਸ਼ਾਨੀਆਂ ਹਟਣ ਕਦੇ ਤੇ ਨਾ ਕਦੇ ਰੋਗ ਹੀ ਹਟਣ। ਦਵਾਈ ਡਾਕਟਰ ਦਿੰਦੇ ਨੇ, ਸਾਈਡ ਇਫੈਕਟ ਹੋ ਜਾਂਦਾ ਹੈ, ਫੇਰ ਉਹਦੀ ਦਿੰਦੇ ਨੇ, ਫੇਰ ਹੋਰ ਹੋ ਜਾਂਦਾ ਹੈ। ਕਹਿੰਦੇ, ਪਿਆਰਿਆ! ਤੂੰ ਆਪਣੇ ਆਪ ਨੂੰ ਜਾਨਣ ਦੀ ਕੋਸ਼ਿਸ਼ ਕਰ। ਕਹਿਣ ਲੱਗਿਆ, ਮਹਾਰਾਜ! ਇਹ ਤਾਂ ਮੈਂ ਤੁਹਾਡੇ ਤੋਂ ਅਜੀਬ ਗੱਲ ਸੁਣੀ ਹੈ। ਇਹ ਹੋ ਕਿਵੇਂ ਗਿਆ? ਐਨੀ ਬੇਸੁਰਤੀ ਕਿਉਂ ਹੋ ਗਈ। ਕਹਿਣ ਲੱਗੇ, ਆਹੀ ਗੱਲ ਤਾਂ ਮੈਂ ਤੁਹਾਨੂੰ ਦੱਸਣ ਆਇਆ ਹਾਂ ਕਿ ਬੇਹੋਸ਼ੀ ਹੋ ਕਿਉਂ ਗਈ? ਕਹਿੰਦੇ ਇਹ ਸੰਸਾਰ ਦੀ ਰਚਨਾ ਵਾਹਿਗੁਰੂ ਜੀ ਨੇ ਕੀਤੀ ਹੈ ਆਪਣੇ ਆਪ ਤੋਂ। ਉਹਨੇ ਪ੍ਰਾਕ੍ਰਿਤੀ ਜਿਹੜੀ ਹੈ, ਇਹ ਕੋਈ ਅਨਾਦੀ ਸ਼ਹਿ ਨਹੀਂ ਕਿ ਪਹਿਲਾਂ ਤੋਂ ਹੀ ਪ੍ਰਾਕ੍ਰਿਤੀ ਹੈ ਇੱਥੇ। ਮੂਲ ਪ੍ਰਕ੍ਰਿਤੀ ਉਹ ਮਹਾਰਾਜ ਨੇ ਆਪੇ ਹੀ ਪਸਾਰੀ ਹੈ -

***ਅਪਨੀ ਮਾਇਆ ਆਪਿ ਪਸਾਰੀ***
***ਆਪਹਿ ਦੇਖਨਹਾਰਾ ॥***
***ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ ॥***

***ਅੰਗ - ੫੩੭***

ਸੰਸਾਰ ਦੀ ਉਤਪਤੀ ਕਰਕੇ ਫੇਰ ਨਿਆਰਾ ਹੋ ਗਿਆ, ਵਿੱਚ ਨਹੀਂ ਫਸਿਆ ਵਾਹਿਗੁਰੂ। ਇਹ ਜਿਹੜਾ ਤੈਨੂੰ ਬਣਾਇਆ ਸੀ–

***ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ***
***ਤਾ ਤੂ ਜਗ ਮਹਿ ਆਇਆ ॥*** ***ਅੰਗ - ੯੨੧***

ਤੇਰਾ ਵਜੂਦ ਤਾਂ ਕਾਇਮ ਹੋਇਆ ਇਹਦੇ ਵਿੱਚ ਜੋਤ ਹੈ, ਜਿਹੜੀ ਤੂੰ ਹੈਂ। ਤੂੰ ਗਲਤੀ ਨਾਲ ਸਮਝ ਲਿਆ ਕਿ ਮੈਂ ਸਰੀਰ ਹਾਂ। ਇਹ ਹੋਇਆ ਕਿਉਂ? ਕਹਿਣ ਲੱਗੇ, ਇੱਥੇ ਇੱਕ ਤੱਤ ਹੈ, ਜਿਹਨੂੰ ਮਾਇਆ ਕਹਿੰਦੇ ਨੇ, ਬੰਦਾ ਆਇਆ ਤਾਂ ਆਪਣੇ ਦੁੱਖਾਂ ਦਾ ਖਾਤਮਾ ਕਰਨ ਵਾਸਤੇ ਸੀ ਕਿ ਦੁੱਖ ਨਾ ਕੋਈ ਵੀ ਹੋਵੇ। ਬੜੀਆਂ ਸਾਖੀਆਂ ਨੇ, ਵੱਡੇ-ਵੱਡੇ ਰਾਜਿਆਂ ਨੇ ਰਾਜ ਛੱਡ ਦਿੱਤੇ। ਇਹ ਗੱਲ ਦੇ ਉਤੇ ਕਿ ਸੁੱਖ ਦੀ ਤਲਾਸ਼ ਕਰੋ ਕਿ ਕਿੱਥੇ ਹੈ। ਮਹਾਤਮਾ ਬੁੱਧ ਨੇ ਰਾਜ ਛੱਡ ਦਿੱਤਾ। ਬੜੀ ਘੋਰ ਤਪਸਿਆ ਕਰਕੇ ਪਤਾ ਲੱਗਿਆ ਉਹਨੂੰ ਕਿ ਸੁੱਖ ਹੈ ਕਿਤੇ। ਜਿੱਥੇ ਸੁੱਖ ਹੈ ਉਥੇ ਦੁੱਖ ਨਹੀਂ। ਸਭ ਸੁੱਖ ਹੈ। ਮਹਾਰਾਜ ਕਹਿੰਦੇ, ਇੱਥੇ ਸੰਸਾਰ 'ਚ ਤਾਂ ਦੁੱਖ ਬਣਾਇਆ ਹੀ ਨਹੀਂ ਸੀਗਾ ਪ੍ਰਮੇਸ਼ਰ ਨੇ। ਗੋਰਖਨਾਥ ਕਹਿਣ ਲੱਗਿਆ ਕਿ ਹੇ ਗੁਰੂ ਨਾਨਕ! ਤੇਰੀਆਂ ਸਾਰੀਆਂ ਗੱਲਾਂ ਅਜੀਬ। ਜਿਹੜੀਆਂ ਸਾਡੀ ਸਮਝ ਤੋਂ ਬਾਹਰ ਨੇ। ਅਸੀਂ ਕਹਿੰਦੇ ਹਾਂ ਕਿ ਪ੍ਰਾਕ੍ਰਿਤੀ 'ਚ ਦੁਖ ਹੈ। ਕਹਿੰਦੇ ਹਾਂ, ਮੈਂ ਵੀ ਕਹਿੰਦਾ ਹਾਂ ਕਿ ਪ੍ਰਕ੍ਰਿਤੀ 'ਚ ਦੁੱਖ ਹੈ। ਕਹਿੰਦੇ, ਉਹ ਤਾਂ ਬਣਾਇਆ ਹੀ

ਨਹੀਂ ਫੇਰ ਹੋ ਕਿਉਂ ਗਿਆ। ਸਤਿ ਚਿਤ ਅਨੰਦ 'ਚੋਂ ਦੁੱਖ ਕਿਵੇਂ ਨਿਕਲ ਆਇਆ। ਦੁੱਖ ਉਥੇ ਹੈ ਹੀ ਨਹੀਂ, ਇਹ ਕਿੱਥੋਂ ਆ ਗਿਆ। ਮਹਾਰਾਜ ਕਹਿੰਦੇ, ਦੁੱਖ ਜਿਹੜਾ ਹੈ ਨਾ ਇਹ ਆਦਮੀ ਨੇ ਆਪ ਪੈਦਾ ਕਰ ਲਿਆ, ਗਲਤ ਬੁੱਧੀ 'ਚ ਪੈ ਕੇ। ਗਲਤ ਚੀਜ਼ ਦੇ ਨਾਲ ਇਹਨੇ ਲਗਾਓ ਲਾ ਲਿਆ। ਜਿਹੜੀ ਸੋਚ ਹੈ, ਹੋਸ਼ ਹੈ, ਜੋਤ ਹੈ ਇਹ ਜੋਤ ਇਸ ਇੰਸਟ੍ਰੂਮੈਂਟ 'ਚ ਆ ਗਈ। ਜਿਵੇਂ ਟੈਲੀਵੀਜ਼ਨ 'ਚ ਬੋਲਣ ਵਾਲਾ ਆ ਜਾਂਦਾ ਹੈ। ਕਹਿੰਦੇ, ਜਿਹੜੇ ਕੰਮ ਨੂੰ ਕਰਨ ਵਾਸਤੇ ਆਇਆ ਸੀ, ਉਹ ਤਾਂ ਗਿਆ ਭੁੱਲ। ਉਹ ਇਸ ਸਰੀਰ ਦੇ ਵਿੱਚ ਮੋਹਣੀਆਂ ਚੀਜ਼ਾਂ ਦੇਖ-ਦੇਖ ਕੇ ਮੋਹਿਆ ਗਿਆ। ਕਿਉਂਕਿ ਅੱਖਾਂ ਨੇ ਦੇਖਣਾ ਹੈ, ਚਿੱਤ ਨੇ ਮੋਹਣਾ ਹੈ। ਅੱਖਾਂ ਨੇ ਦੇਖਣਾ ਹੈ, ਚਿੱਤ ਨੇ ਨਫਰਤ ਕਰਨੀ ਹੈ, ਆਹ ਬੰਦਾ ਮੇਰੇ ਸਾਮ੍ਹਣੇ ਕਿਉਂ ਆ ਗਿਆ। ਕਹਿੰਦੇ, ਇਹਦਾ ਕਾਰਨ ਹੈ, ਗਲਤ ਸੋਚ। ਤੂੰ ਵਾਹਿਗੁਰੂ ਦੀ ਜੋਤ ਸੀ। ਵਾਹਿਗੁਰੂ ਨਾਲ ਮਿਲਿਆ ਹੋਇਆ ਸੀ। ਪਰ ਤੂੰ ਇਸ ਪਦਵੀ ਤੋਂ ਆਪਣੇ ਆਪ ਨੂੰ ਗਿਰਾ ਕੇ, ਸਾਢੇ ਤਿੰਨ ਹੱਥ ਦਾ ਸਰੀਰ ਬਣਾ ਲਿਆ, ਇਹਦਾ ਨਾਉਂ ਰੱਖ ਲਿਆ, ਇਹਦੇ relation ਕਾਇਮ ਹੋ ਗਏ। ਇਹਦੀਆਂ ਪਦਵੀਆਂ ਕਾਇਮ ਹੋ ਗਈਆਂ ਤੇ ਤੂੰ ਮੋਹਿਆ ਗਿਆ। ਕੰਮ ਹੋਰ ਕਰਨ ਆਇਆ ਸੀ, ਉਹ ਕੰਮ ਸੀਗਾ ਕਿ ਸਾਰੇ ਦੁੱਖਾਂ ਤੋਂ ਬਰੀ ਹੋ ਜਾਵੇ। ਉਹ ਬਰੀ ਕਿਵੇਂ ਹੁੰਦਾ ਹੈ, ਮਹਾਰਾਜ ਕਹਿੰਦੇ, ਗੋਰਖਨਾਥ! ਹਉਮੈ ਤੇ ਨਾਮ ਦਾ ਵਿਰੋਧ ਹੈ, ਆਪਸ ਵਿੱਚ, ਦੋ ਇਕੱਠੇ ਨਹੀਂ ਵਸਦੇ ਨਾਮ ਵਿੱਚ ਸੁੱਖ ਹੀ ਸੁੱਖ ਹੈ। ਦੁੱਖ ਦਾ ਨਾਮ ਨਿਸ਼ਾਨ ਨਹੀਂ, ਉਹ ਨਾਮ ਜਪ ਕੇ ਆਪਣੇ ਦੁੱਖਾਂ ਦਾ ਖਾਤਮਾ ਕਰਨ ਆਇਆ ਸੀ, ਪਰ ਇਸਦੇ ਵਿਪਰੀਤ ਮਾਇਆ ਨੇ ਇਸਨੂੰ ਐਨਾ ਮੋਹਿਆ ਕਿ ਇਹਦਾ ਕੁਛ ਹੋਰ ਹੀ ਬਣਾ ਦਿੱਤਾ।

ਅਸੀਂ ਨਿਆਣੇ ਹੁੰਦੇ ਇੱਕ ਸਾਖੀ ਪੜ੍ਹਦੇ ਹੁੰਦੇ, ਬੜੀਆਂ ਸੋਹਣੀਆਂ ਸੀ ਮਾਸਟਰਾਂ ਨੇ ਲਿਖੀਆਂ ਹੋਈਆਂ। ਬੁੱਧੂ ਦਾ ਘੋੜਾ ਸੀ ਉਹ, ਬੁੱਧੂ ਘਰ ਚੋਂ ਪੈਸੇ ਲੈ ਕੇ ਚੱਲਿਆ। ਬਹੁਤ ਸੋਹਣਾ ਘੋੜਾ ਖਰੀਦਿਆ। ਚਾਰ-ਪੰਜ ਠੱਗ ਮਿਲ ਗਏ। ਕਹਿੰਦੇ, ਲੈ ਬਈ ਘਰ ਜਾਂਦੇ ਤੱਕ ਬੁੱਧੂ ਦਾ ਘੋੜਾ ਆਪਾਂ ਖੋਹ ਲੈਣਾ ਹੈ, ਜ਼ੋਰ ਨਾਲ ਨਹੀਂ ਖੋਣਾ, ਇਹਨੇ ਆਪੇ ਹੀ ਛੱਡ ਦੇਣਾ ਹੈ। ਵਿਉਂਤ ਬਣਾ ਲਈ, ਜਦੋਂ ਆਇਆ ਪਹਿਲੇ ਨੇ ਕਿਹਾ ਜੈ ਰਾਮ ਜੀ ਕੀ। ਕਹਿੰਦਾ, ਬੱਲੇ-ਬੱਲੇ ਕਿੱਡੀ ਵੱਡੀ ਖੱਚਰ ਲਈ ਜਾਂਦਾ ਹੈਂ ਤੂੰ। ਕਮਾਲ ਕਰ ਦਿੱਤੀ, ਐਹੋ ਜਿਹੀ ਖੱਚਰ ਤਾਂ ਦੇਖੀ ਨਹੀਂ। ਉਹ ਕਹਿੰਦਾ ਇਹ ਤਾਂ ਘੋੜਾ ਹੈ। ਕਹਿੰਦਾ, ਤੇਰੀਆਂ ਅੱਖਾਂ ਨੂੰ ਕੁਛ ਹੋਇਆ-ਹੋਇਆ ਹੈ। ਦੋ ਚਾਰ ਹੋਰ ਆ ਗਏ, ਸਿਖਾਏ ਹੋਏ ਸੀ। ਕਹਿੰਦੇ, ਕਿਉਂ ਬਈ ਬੁੱਧੂ ਸ਼ਾਹ! ਇਹ ਖਚਰਾ ਕਿੰਨੇ ਦਾ ਲਿਆਂਦਾ ਤੂੰ? ਉਹ ਕਹਿੰਦਾ, ਮੈਂ ਘੋੜਾ ਲੈ ਕੇ ਆਇਆ ਹਾਂ। ਕਹਿੰਦੇ, ਤੇਰਾ ਦਿਮਾਗ ਕਾਇਮ ਹੈਂ? ਉਹ ਮੰਨ ਗਿਆ ਅੰਦਰੋਂ ਕਿ ਜੇ ਐਨੇ ਬੰਦੇ ਕਹਿੰਦੇ ਨੇ ਕਿ ਖੱਚਰਾ ਹੈ, ਘੋੜਾ ਨਹੀਂ ਹੈ। ਮੇਰੀਆਂ ਅੱਖਾਂ ਦਾ ਹੀ ਨਾ ਹੇਰ-ਫੇਰ ਹੋਵੇ। ਉਸ ਤੋਂ ਅੱਗੇ ਚਲਿਆ ਗਿਆ, ਉਥੇ ਦੂਸਰਾ ਠੱਗ ਆ ਗਿਆ। ਉਹ ਕਹਿੰਦਾ, ਕਿਉਂ ਬਈ ਬੁੱਧੂ! ਇਹ ਗਧਾ ਕਿੱਥੋਂ ਲਈ ਆਉਂਦਾ ਹੈਂ ਤੂੰ? ਉਹ ਕਹਿੰਦਾ ਕਿ ਇਹ ਘੋੜਾ ਹੈ। ਕਹਿੰਦਾ, ਤੁਹਾਡੇ ਵਰਗੇ ਉਥੇ ਮਿਲੇ ਸੀ ਉਹ ਖਚਰਾ ਕਹਿੰਦੇ ਨੇ। ਕਹਿੰਦੇ, ਕੌਣ ਕਹਿੰਦਾ ਹੈ ਖਚਰਾ ਹੈ, ਇਹ ਤਾਂ ਗਧਾ ਹੈ। ਦੋ ਚਾਰ ਬੰਦਿਆਂ ਨੇ ਆ ਕੇ ਫੇਰ ਕਹਿ ਦਿੱਤਾ ਕਿ ਇਹ ਤਾਂ ਗਧਾ ਹੈ। ਸਿੱਧਾ ਬੰਦਾ ਸੀ ਕਹਿਣ ਲੱਗਿਆ ਕਮਾਲ ਹੈ, ਮੇਰੀਆਂ ਅੱਖਾਂ ਨੂੰ ਕੁਛ ਹੋ ਗਿਆ। ਮੇਰੀ ਬੁੱਧੀ ਨੂੰ ਕੁਛ ਹੋ ਗਿਆ। ਉਸ ਤੋਂ ਅੱਗੇ ਫੇਰ ਆ ਗਿਆ। ਉਥੇ ਤੀਸਰਾ ਠੱਗ ਮਿਲ ਗਿਆ। ਉਹ ਦੇਖੀ ਜਾਵੇ, ਕਹਿੰਦਾ ਕੀ ਦੇਖਦਾ ਹੈਂ? ਕਹਿੰਦਾ, ਮੈਂ ਇਹ ਦੇਖਦਾ ਹਾਂ ਕਿ ਇਹੋ ਜਿਹਾ ਬੱਕਰਾ ਅਜੇ ਤੱਕ ਨਹੀਂ ਦੇਖਿਆ। ਉਹ ਕਹਿੰਦਾ ਬੱਕਰਾ, ਮੈਂ ਤਾਂ ਘੋੜਾ ਖਰੀਦ ਕੇ ਲਿਆਇਆ ਹਾਂ? ਉਹ ਕਹਿੰਦਾ, ਕੌਣ ਕਹਿੰਦਾ ਹੈ ਕਿ ਤੂੰ ਘੋੜਾ ਖਰੀਦ ਕੇ ਲਿਆਇਆ ਹੈਂ। ਐਨੇ ਨੂੰ ਉਹਦੇ ਵੀ ਬੰਦੇ ਆ ਗਏ, ਉਹ ਕਹਿੰਦੇ ਬੱਲੇ ਬੁੱਧੂ! ਬੱਕਰਾ ਤਾਂ ਤੂੰ ਬਹੁਤ ਵਧੀਆਂ ਲੈ ਕੇ ਆਇਆ ਹੈਂ। ਮੰਨ ਗਿਆ ਕਿ ਬੱਕਰਾ ਹੈ। ਕਹਿੰਦਾ, ਮੈਨੂੰ ਘੋੜਾ ਦਿਸਦਾ ਹੈ। ਉਹ ਕਹਿੰਦੇ, ਤੂੰ ਇਲਾਜ ਕਰਾ ਆਪਣਾ। ਨੁਕਸ ਪਿਆ ਹੋਇਆ ਹੈ।

ਅੱਗੇ ਗਿਆ ਤਾਂ ਅਗਲਾ ਠੱਗ ਕਹਿੰਦਾ ਕਿ ਤੂੰ ਕੁੱਤਾ ਕਿੱਥੋਂ ਲੈ ਆਇਆ? ਘੋੜੇ ਦਾ ਹੁਣ ਕੁੱਤਾ ਬਣ ਗਿਆ। ਕਹਿੰਦਾ ਮੈਂ ਤਾਂ ਘੋੜਾ ਖਰੀਦਿਆ ਹੈ। ਕਹਿੰਦਾ ਤੈਨੂੰ ਨਹੀਂ ਪਤਾ ਸਲੇਡਾ ਹੈ, ਘਰ ਜਾ ਕੇ ਤੈਨੂੰ ਮਾਰ ਦਏਗਾ, ਛੱਡ ਕੁੱਤੇ ਨੂੰ। ਉਹਨੇ ਉਹਦੀ ਖੱਬੀ ਖੋਲ੍ਹ ਲਈ, ਕਹਿੰਦਾ ਪਤਾ ਨਹੀਂ ਇਹ ਕੀ ਬਲਾ ਮੇਰੇ ਗਲ ਪੈ ਗਈ। ਉਹ ਜਿਹੜੀ ਉਹਦੀ ਸੋਚ ਸੀ, ਕਹਾਣੀ ਪੜ੍ਹ ਕੇ ਬੱਚੇ ਹਸਦੇ ਸੀ। ਲੇਕਿਨ ਲਿਖਣ ਵਾਲੇ ਨੇ ਇਹ ਨਹੀਂ ਸੀ ਲਿਖਿਆ ਕਿ ਇਹਦਾ ਸੈਂਟਰਲ ਆਈਡੀਆ ਕੀ ਹੈ, ਆਪੇ ਬੱਚੇ ਪੜ੍ਹੋ। ਬੱਚਿਆਂ ਦਾ ਐਨਾ ਦਿਮਾਗ ਨਹੀਂ ਹੁੰਦਾ, ਜਿਹੜਾ ਹੁਣ ਅਸੀਂ ਸਮਝ ਸਕਦੇ ਹਾਂ।

ਉਹ ਇਹ ਸੀ ਕਿ ਪ੍ਰਮੇਸ਼ਰ ਨੇ ਆਪਣੀ ਅੰਸ ਪੈਦਾ ਕਰਿਆ ਸੀ ਇਹ ਜੀਵ। ਲੇਕਿਨ ਇਹ ਦੁੱਖਾਂ ਦੇ ਵਿੱਚ ਪ੍ਰਵਿਰਤ ਹੋ ਗਿਆ, ਨਾਮ ਨੂੰ ਭੁੱਲ ਕੇ। ਉਹ ਐਨਾ ਨੀਵਾ ਆਇਆ, ਪਹਿਲਾਂ ਤਾਂ ਇਹ ਅਨੰਦਮਈ ਕੋਸ਼ 'ਚ ਆ ਗਿਆ। ਫੇਰ ਇਹ ਵਿਗਿਆਨਮਈ ਕੋਸ਼ 'ਚ ਆ ਗਿਆ, ਆਪਣੇ ਆਪ ਨੂੰ ਬੁੱਧੀ ਸਮਝਣ ਲਗ ਗਿਆ। ਫੇਰ ਹੋਰ ਹੇਠਾਂ ਉਤਰਿਆ ਮਨ ਸਮਝਣ ਲੱਗ ਗਿਆ। ਹੋਰ ਹੇਠਾਂ ਉਤਰਿਆ ਪ੍ਰਾਣ ਸਮਝਣ ਲਗ ਗਿਆ। ਜਿੱਥੇ ਹੁਣ ਆਪਾਂ ਬੈਠੇ ਹਾਂ ਸਾਰੇ, ਇਹ ਆਪਾਂ ਸਰੀਰ ਸਮਝਣ ਲੱਗ ਗਏ। ਸੀਗੀ ਜੋਤ। ਬਣ ਗਿਆ ਸਰੀਰ ਪੰਜ ਤੱਤ ਦਾ। ਇਹਦੀਆਂ ਤਿੰਨ ਅਵਸਥਾ ਨੇ -

***ਬਾਲ ਜੁਆਨੀ ਅਰੁ ਬਿਰਧਿ ਫੁਨਿ***
***ਤੀਨਿ ਅਵਸਥਾ ਜਾਨਿ ॥*** ***ਅੰਗ - ੧੪੨੮***

ਇਹਦਾ ਨਾਉਂ ਹੋ ਗਿਆ, ਅਹੁਦਾ ਨਾਲ ਲੱਗ ਗਿਆ। ਐਨ ਪੂਰੀ ਤਰ੍ਹਾਂ ਭੁਲਾ ਦਿੱਤਾ। ਸੰਤ ਹਾਕਾਂ ਮਾਰਦੇ ਨੇ, ਉਹ ਕਹਿੰਦੇ ਤੂੰ ਪਛਾਣ -

***ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥ ਅੰਗ - ੪੪੧***

ਕਿਹੜੇ ਚੱਕਰ 'ਚ ਪੈ ਗਿਆ ਤੂੰ। ਸਾਢੇ ਤਿੰਨ ਹੱਥ ਦੀ, ਪੰਜਾਂ ਤੱਤਾਂ ਦੀ ਬਣੀ ਹੋਈ ਦੇਹ ਆਪਣੇ ਆਪ ਨੂੰ ਕਹਿਣ ਲੱਗ ਗਿਆ, ਫੇਰ ਇੱਥੇ ਹੀ ਬੱਸ ਨਹੀਂ, ਇਹਦਾ ਧਰਮ ਥਾਪ ਲਿਆ ਕਿ ਮੈਂ ਸਿੱਖ ਹਾਂ, ਮੈਂ ਹਿੰਦੂ ਹਾਂ, ਮੈਂ ਈਸਾਈ ਹਾਂ, ਮੈਂ ਫਲਾਣਾ ਹਾਂ, ਕਿਤੇ ਦੀ ਕਿਤੇ ਗਿਆ, ਫੇਰ ਕਹਿੰਦਾ ਹੈ ਕਿ ਮੈਂ ਬੜਾ ਸਮਝਦਾਰ ਹਾਂ, ਮੈਂ ਵੱਡੀਆਂ-ਵੱਡੀਆਂ ਡਿਗਰੀਆਂ ਲੈਂਦਾ ਹਾਂ, ਮੇਰਾ

ਵੱਡਾ ਅਹੁਦਾ ਹੈ। ਮਹਾਰਾਜ ਕਹਿੰਦੇ ਨਹੀਂ ਭੋਲਿਆ! ਤੂੰ ਤਾਂ ਠੱਗਿਆ ਗਿਆ। ਤੂੰ ਸੀਗਾ ਜੋਤ, ਨੂਰਾਨੀ ਜੋਤ ਸੀ ਤੂੰ ਸੱਤਾ ਦੇ ਕੇ ਸਰੀਰ ਤੋਂ ਕਿਰਿਆ ਕਰਾਉਣੀ ਸੀ। ਸੱਤਾ ਤਾਂ ਤੇਰੀ ਹੀ ਚਲਦੀ ਹੈ, ਅੱਖਾਂ ਵਿੱਚ ਤੂੰ ਬੈਠ ਕੇ ਦੇਖਦਾ ਹੈਂ, ਕੰਨਾਂ 'ਚ ਬੈਠ ਕੇ ਸੁਣਦਾ ਹੈਂ, ਜੀਭ ਦੇ ਉਤੇ ਬੋਲਦਾ ਹੈਂ, ਪਰ ਤੂੰ ਗੁਆਚ ਗਿਆ, ਤੈਨੂੰ ਆਪਣੇ ਆਪ ਦਾ ਹੀ ਨਹੀਂ ਪਤਾ। ਦੁੱਖਾਂ ਦੇ ਵਿੱਚ ਪ੍ਰਵਿਰਤ ਹੋ ਗਿਆ। ਦੁੱਖ ਵੀ ਕਿਹੋ ਜਿਹੇ ਆਏ -

***ਕਈ ਜਨਮ ਭਏ ਕੀਟ ਪਤੰਗਾ ॥***
***ਕਈ ਜਨਮ ਗਜ ਮੀਨ ਕੁਰੰਗਾ ॥***
***ਕਈ ਜਨਮ ਪੰਖੀ ਸਰਪ ਹੋਇਓ ॥***
***ਕਈ ਜਨਮ ਹੈਵਰ ਬ੍ਰਿਖ ਜੋਇਓ ॥*** ***ਅੰਗ - ੧੭੬***

ਕੁੱਤੇ, ਬਿੱਲੇ, ਸੂਰ, ਸੱਪ ਬਣਦਾ ਤੁਰਿਆ ਆਇਆ ਤੇ ਐਨਾ ਦੁਖੀ ਹੋ ਗਿਆ ਕਿ ਮਹਾਰਾਜ ਕਹਿੰਦੇ, ਫਿਰਦੇ-ਫਿਰਦੇ ਨੂੰ -

***ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥***
***ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ ॥***
***ਅੰਗ - ੬੩੧***

ਤੈਨੂੰ ਮਨੁੱਖ ਦੀ ਦੇਹ ਮਿਲ ਗਈ, ਤੂੰ ਮਨੁੱਖ ਨਹੀਂ ਹੈ। ਤੂੰ ਦੇਹ ਨਹੀਂ ਹੈ। ਤੇਰੀ ਹੋਸ਼ ਜਿਹੜੀ ਹੈ ਉਹ ਥੱਲੇ ਚਲੀ ਗਈ, ਤਿੰਨਾਂ ਗੁਣਾਂ 'ਚ, ਰਜੋ ਗੁਣ, ਤਮੋ ਗੁਣ, ਸਤੋ ਗੁਣ 'ਚ। ਅਰ ਐਨਾ ਤੂੰ ਥੱਲੇ ਚਲਿਆ ਗਿਆ ਕਿ ਤੈਨੂੰ ਦੁੱਖਾਂ ਦਾ ਪਹਾੜ ਜਿਹੜਾ ਹੈ ਉਹ ਵਿਰਸੇ 'ਚ ਮਿਲ ਗਿਆ। ਹੁਣ ਤੈਨੂੰ ਪਤਾ ਹੀ ਨਹੀਂ ਕਿ ਸੁੱਖ ਕੀ ਹੁੰਦਾ ਹੈ। ਉਸੇ ਦੁੱਖ ਦੇ ਵਿੱਚ ਤੂੰ satisfy ਹੋ ਗਿਆ, ਆਪਣੇ ਆਪ ਨੂੰ ਕਰ ਲਿਆ।

ਜਦੋਂ ਅਸੀਂ ਯੂ.ਪੀ. ਵਿੱਚ ਸੀਗੇ, ਅਸੀਂ ਘਰ ਪੱਕੇ ਪਾ ਲਏ ਸੀ ਲੈਂਟਰਾਂ ਵਾਲੇ, ਉਹ ਜਿਹੜੇ ਲੋਕ ਸੀ ਉਥੇ ਉਹ ਛੱਪਰੀਆਂ 'ਚ ਰਹਿੰਦੇ ਹੁੰਦੇ। ਆਲੇ-ਦੁਆਲੇ ਵੀ ਕਾਨਿਆਂ ਦੀ ਕਰ ਲਈ ਉਤੇ ਵੀ ਛੱਪਰੀ ਪਾ ਲਈ। ਸੱਪ ਵਿੱਚ ਹੀ ਪੈ ਜਾਂਦੇ ਸੀ ਆ ਕੇ। ਸਾਡੀਆਂ ਲੇਬਰਾਂ, ਅਸੀਂ ਉਨ੍ਹਾਂ ਨੂੰ ਜ਼ਰਾ ਘਰ ਪਾ ਦਿੱਤੇ ਕਿ ਅਸੀਂ ਵੀ ਪੱਕਿਆਂ ਘਰਾਂ 'ਚ ਰਹਿੰਦੇ ਹਾਂ, ਇਨ੍ਹਾਂ ਦੀਆਂ ਛੱਤਾਂ ਵਗੈਰਾ ਪੱਕੀਆਂ ਕਰ ਦੇਈਏ। ਉਹ ਪੈ ਜਾਂਦੇ ਸੀ ਫਰਸ਼ਾਂ ਦੇ ਉਤੇ ਪੱਖੇ ਲੱਗੇ ਹੁੰਦੇ। ਰਾਤ ਨੂੰ ਸੱਪ ਨਿਕਲ ਆਉਣੇ। ਆਹੀ ਹੋਣਾ ਕਿ ਰੇ ਕਾਟ ਲੀਆ, ਮਾਰ ਦੀਆ। ਦੀਵਾ ਕੋਈ ਉਨ੍ਹਾਂ ਕੋਲ ਹੁੰਦਾ ਹੀ ਨਹੀਂ ਸੀ। ਬਿਜਲੀਆਂ ਦਿੰਦੇ ਹੀ ਨਹੀਂ ਸੀ ਪਿੰਡਾਂ ਨੂੰ। ਆਹੀ ਰੌਲਾ ਪਈ ਜਾਂਦਾ ਹੈ। ਅਸੀਂ ਉਨ੍ਹਾਂ ਨੂੰ ਕਹਿਣਾ ਕਿ ਕਿਵੇਂ ਓਂ ਤੁਸੀਂ। ਜਦੋਂ ਗੱਲਬਾਤ ਹੋਣੀ ਉਨ੍ਹਾਂ ਨੇ ਕਹਿਣਾ ਕਿ ਅਸੀਂ ਬੜੇ ਸੁੱਖ 'ਚ ਹਾਂ, ਕਹਿੰਦੇ ਸਾਡੇ ਤਾਂ ਮੰਜਾ ਹੀ ਨਹੀਂ, ਭੁੰਜੇ ਸੌਂਦੇ ਹਾਂ, ਕੱਚਾ ਹੁੰਦਾ ਹੈ। ਸੱਪ ਵਗੈਰਾ ਤਾਂ ਸਾਡੇ ਉਥੇ ਵੀ ਨਾਲ ਹੀ ਆ ਜਾਂਦੇ ਨੇ। ਸਰ੍ਹਾਣੇ ਨਾਲ ਲੱਗ ਗਿਆ, ਕੋਈ ਉਤੋਂ ਦੀ ਲੰਘ ਗਿਆ। ਅਸੀਂ ਲੋਕ ਦੇਖ ਕੇ ਮਹਿਸੂਸ ਕਰਦੇ ਸੀ ਕਿ ਇਹ ਤਾਂ ਬੜੇ ਦੁੱਖੀ ਨੇ। ਪਰ ਉਨ੍ਹਾਂ ਨੇ ਸਮਝੌਤਾ ਕੀਤਾ ਹੋਇਆ ਸੀ ਕਿ ਦੁੱਖਾਂ ਨਾਲ। ਯੋਜਨਾ ਬਣਾ ਲਈ ਕਿ ਇਨ੍ਹਾਂ ਨੂੰ ਦੁੱਖਾਂ 'ਚੋਂ ਕੱਢੋ ਕਿਸੇ ਤਰ੍ਹਾਂ। ਸਰਕਾਰ ਨੇ ਕਿਹਾ ਕਿ ਇਨ੍ਹਾਂ ਨੂੰ ਘਰ ਬਣਾ ਕੇ ਦੇ ਦਿਓ, ਦਰਵਾਜ਼ੇ ਲਾ ਦਿਓ, ਕੋਈ ਸੁੱਖ ਦਾ ਸਾਹ ਆਵੇ। ਉਹ ਜਿਹੜਾ ਸੁੱਖ ਸਾਡੇ ਕੋਲ ਹੈ ਉਹ ਅਨੁਭਵ ਨਹੀਂ ਕਰ ਸਕਦੇ, ਰਿਹਾਇਸ਼ ਦਾ ਸੁੱਖ ਜਿਹੜਾ ਇੰਗਲੈਂਡ 'ਚ ਉਹ ਸਾਡੇ ਤੋਂ ਦਸ ਗੁਣਾਂ ਵਧੀਆ ਹੈ। ਅਮਰੀਕਾ ਦੇ ਵਿੱਚ ਹੈ ਸੌ ਗੁਣਾਂ ਵਧੀਆ ਹੈ। ਸਾਨੂੰ ਪਤਾ ਹੀ ਨਹੀਂ ਹੈ ਕਿ ਅਸੀਂ ਦੁੱਖ ਦੇ ਵਿੱਚ ਹਾਂ। ਅਸੀਂ ਇਹਦੇ ਨਾਲ ਸਮਝੌਤਾ ਕਰ ਲਿਆ। ਮਹਾਰਾਜ ਕਹਿੰਦੇ ਪਿਆਰਿਆ! ਕਿਉਂ ਥੱਲੇ ਗਿਰਿਆ ਪਿਆ ਹੈਂ। ਇੱਥੇ ਤਾਂ ਮਹਾਨ-ਮਹਾਨ ਸੁੱਖ ਹੈ, ਤੇਰੇ ਅੰਦਰ ਪ੍ਰਮੇਸ਼ਰ ਨੇ ਨਾਮ ਰੱਖਿਆ ਹੈ। ਜੇ ਤੂੰ ਨਾਮ ਜਪੇਂ ਤਾਂ ਤੇਰਾ ਸਾਰੇ ਦੁੱਖਾਂ ਤੋਂ ਖਾਤਮਾ ਹੋ ਸਕਦਾ ਹੈ। ਇਨ੍ਹਾਂ ਦੁੱਖਾਂ ਦਾ ਖਾਤਮਾ ਕਰਨ ਵਾਸਤੇ, ਜਿਹੜੇ ਤੂੰ ਕਰਮ ਕਰ ਲਏ। ਉਹਦੇ ਤਿੰਨ ਹਿੱਸੇ ਹੋ ਗਏ, ਇੱਕ ਤਾਂ ਜਿਹੜੇ ਤੂੰ ਹੁਣ ਕਰਮ ਕਰ ਰਿਹਾ ਹੈਂ ਇਹਨੂੰ ਕਿਰਿਆਮਾਨ ਕਰਮ ਕਹਿੰਦੇ ਨੇ। ਇੱਕ ਉਹ ਨੇ ਜਿਹੜੇ ਸਟੋਰ ਵਿੱਚ ਭਰੇ ਪਏ ਨੇ, ਜਿਹੜੇ ਤੇਰੇ ਤੋਂ ਸੈਂਕੜੇ ਜਨਮ ਨਹੀਂ ਮੁੱਕਣੇ। ਉਹ ਅਦਲੇ ਦਾ ਬਦਲਾ ਦੇਣਾ ਹੀ ਪੈਣਾ ਹੈ।

ਧ੍ਰਿਤਰਾਸ਼ਟਰ ਜਿਸ ਵਕਤ ਲੜਾਈ ਹੋ ਹਟੀ, ਮਹਾਂਭਾਰਤ ਦੀ ਕਹਿਣ ਲੱਗਿਆ, ਕ੍ਰਿਸ਼ਨ ਮਹਾਰਾਜ ਗਏ ਪਰਚੌਣੀ ਕਰਨ ਵਾਸਤੇ। ਕਹਿੰਦਾ ਮਹਾਰਾਜ! ਮੇਰੇ ਪੁੱਤਰ ਕਿਉਂ ਮਰ ਗਏ। ਮੈਂ ਤਾਂ ਕੋਈ ਗੁਨਾਹ ਕਰਿਆ ਨਹੀਂ। ਮੈਂ ਸੌ ਜਨਮ ਤੱਕ ਪਿੱਛੇ ਦੇਖ ਸਕਦਾ ਹਾਂ। ਕਿਉਂਕਿ ਮੈਂ ਜਮਾਂਦਰੂ ਅੰਨਾ ਹਾਂ, ਮੇਰੀ ਸੁਰਤੀ ਸੁਖਮਨਾ ਨਾੜੀ ਦੇ ਵਿੱਚ ਗਈ ਹੋਈ ਹੈ। ਕ੍ਰਿਸ਼ਨ ਮਹਾਰਾਜ ਕਹਿੰਦੇ ਰਾਜਨ! ਹੋਰ ਉਤੇ ਚੱਲ, ਕਹਿੰਦਾ ਉਤੇ ਜਾਣ ਦੀ ਮੇਰੇ 'ਚ ਸੱਤਿਆ ਨਹੀਂ ਮੈਂ ਤਾਂ ਸੌ ਜਨਮ ਤੱਕ ਹੀ ਪਹੁੰਚਿਆ ਹਾਂ। ਕਹਿੰਦੇ ਇੱਕ ਸੌ ਸੱਤਵਾਂ ਜਨਮ ਦੇਖ। ਕੀ ਦੇਖਦਾ ਹੈ ਬਹੁਤ ਵਧੀਆ ਰਾਜਾ ਹੈ, ਮਾਸ ਖਾਣ ਦੀ ਆਦਤ ਪਈ ਹੋਈ ਹੈ। ਇੱਕ ਮਾਸ ਕੋਈ ਮਿਲਿਆ ਨਾ ਖਾਣ ਵਾਸਤੇ, ਸੌ ਬੱਚਾ ਹੰਸ ਦਾ ਪਾਲਿਆ ਹੋਇਆ ਸੀ ਇਹਨੇ, ਬਾਵਰਚੀਆਂ ਨੂੰ ਕਿਹਾ ਉਹ ਕਹਿਣ ਲੱਗੇ, ਕਿ ਅੱਜ ਤਾਂ ਕਿਤੋਂ ਨਹੀਂ ਆਇਆ। ਕਹਿੰਦਾ ਫੇਰ ਆਹ ਮਾਰ ਲਓ ਇੱਕ ਹੰਸ। ਇਹਨੂੰ ਸੁਆਦ ਲੱਗਿਆ, ਇਹਨੇ ਕਿਹਾ ਰੋਜ਼ ਇਹੀ ਬਣਾਇਆ ਕਰੋ। ਸੌ ਦਿਨਾਂ ਦੇ ਅੰਦਰ ਸਾਰੇ ਹੰਸ ਦੇ ਬੱਚੇ ਮੁਕਾ ਦਿੱਤੇ। ਉਨ੍ਹਾਂ ਦੇ ਜਿਹੜੇ ਮਾਂ-ਬਾਪ ਸੀ, ਉਹ ਮਾਨ ਸਰੋਵਰ ਝੀਲ 'ਤੇ ਗਏ ਹੋਏ, ਜਦੋਂ ਵਾਪਸ ਆਏ ਤਾਂ ਉਹ sense ਕਰ ਗਏ ਕਿ ਸਾਡੇ ਬੱਚੇ ਤਾਂ ਇਹ ਖਾ ਗਿਆ। ਇਹ ਜਾਨਵਰ ਐਸਾ ਹੈ ਕਿ ਇਹ ਜੀਉਂਦਾ ਨਹੀਂ ਰਹਿ ਸਕਦਾ, ਜੇ ਇਹਦੇ ਬੱਚੇ ਮਾਰ ਦਿਓ। ਜੇ ਨਾਲ ਦਾ ਸਾਥੀ ਮਰ ਜਾਏ ਤਾਂ ਵੀ ਨਹੀਂ ਜੀਉਂਦਾ ਰਹਿੰਦਾ।

ਸਾਡੇ ਫਾਰਮ ਦੇ ਵਿੱਚ ਹੁੰਦੇ, ਸਾਰਸਾਂ ਰਹਿੰਦੀਆਂ ਹੁੰਦੀਆਂ। ਸਾਰਸ ਦੇ ਬੱਚੇ ਨੂੰ ਇੱਕ ਗਿੱਦੜ ਖਾ ਗਿਆ। ਜਦੋਂ ਮੈਂ ਆਇਆ ਸ਼ਹਿਰ ਤੋਂ, ਸਾਡੀ ਕੋਠੀ ਦੇ ਦੁਆਲੇ ਘੁੰਮਦੇ ਫਿਰਦੇ ਨੇ, ਬੜੀ ਦਰਦਨਾਕ ਆਵਾਜ਼, ਉਹ ਆਵਾਜ਼ ਸੁਣੀ ਨਾ ਜਾਵੇ। ਮੇਰਾ ਵੀ ਮਨ ਦ੍ਰਵ ਗਿਆ, ਮੈਂ ਕਿਹਾ ਹੇ ਵਾਹਿਗੁਰੂ! ਕਿੰਨਾ ਤੂੰ ਇਸ ਜਾਨਵਰ ਨੂੰ ਮੋਹ ਬਖਸ਼ਿਆ ਹੈ, ਦੇਖੋ ਕਿੰਨਾ ਦੁਖੀ ਹੋ ਰਿਹਾ। ਅਖੀਰ ਇਹ ਹੋਇਆ ਕਿ ਉਹ ਗਿਰ ਗਏ, ਘੁੰਮਦੇ-ਘੁੰਮਦੇ ਬੇਹੋਸ਼ ਹੋ ਗਏ।

ਇਸ ਜਾਨਵਰ ਦੇ ਵਿੱਚ ਇਹੀ ਹੈ ਕਿ ਜੇ ਇੱਕ ਸਾਥੀ ਮਰ ਜਾਏ, ਦੂਜਾ ਜੀਉਂਦਾ ਨਹੀਂ, ਉਹ ਵੀ ਮਰ ਜਾਂਦਾ ਹੈ। ਸੋ ਇਹ ਹੰਸਾਂ ਨੇ ਜਦੋਂ sense ਕਰਿਆ, ਰਾਜੇ ਦੇ ਮਹਿਲਾਂ 'ਤੇ

ਘੁੰਮਦੇ, ਗਿਰ ਗਏ। ਕ੍ਰਿਸ਼ਨ ਮਹਾਰਾਜ ਨੇ ਦੇ ਦਿਤੀ ਰਾਜੇ ਨੂੰ ਸ਼ਕਤੀ ਕਹਿੰਦੇ, ਲੈ ਦੇਖ ਲੈ। ਦੇਖ ਲਿਆ ਸਭ ਕੁਛ। ਕਹਿੰਦੇ, ਲੈ ਹੁਣ ਤੇਰਾ ਸੌ ਬੱਚਾ, ਓਸ ਕਰਮ ਕਰਕੇ ਮਰਿਆ। ਤੂੰ ਕਰਮ ਕਰਕੇ ਸੌ ਮਾਰਿਆ ਸੀ ਖਾਣ ਵਾਸਤੇ, ਤੇਰਾ ਸੌ ਮਰ ਗਿਆ। ਕਹਿੰਦਾ ਮਹਾਰਾਜ! ਮੇਰੀਆਂ ਅੱਖਾਂ ਕਿਉਂ ਅੰਨ੍ਹੀਆਂ ਨੇ ਜਮਾਂਦਰੂ। ਕਹਿੰਦੇ ਉਹ ਵੀ ਤੈਨੂੰ ਦਸ ਦਿੰਦੇ ਹਾਂ। ਇੱਕ ਸੌ ਚੌਥਾ ਜਨਮ ਦਿਖਾ ਦਿੱਤਾ। ਬੱਚਿਆਂ ਨਾਲ ਖੇਲ੍ਹਦਾ ਫਿਰਦਾ ਹੈ। ਬੱਚਿਆਂ ਨੇ ਅੱਕ ਟਿੱਡਾ ਫੜ ਲਿਆ। ਉਹ ਕਿਸੇ ਬੱਚੇ ਨੇ ਕੱਚਾ ਧਾਗਾ ਬੰਨ੍ਹ ਲਿਆ, ਕਿਸੇ ਨੇ ਕੁਛ ਕਰਿਆ, ਕਿਸੇ ਨੇ ਕੁਛ। ਇਹਨੇ ਕੀ ਕਰਿਆ ਸੂਲ ਤੋੜੀ, ਦੋਵੇਂ ਅੱਖਾਂ 'ਚੋਂ ਸਾਰ-ਪਾਰ ਲੰਘਾ ਦਿੱਤੀ। ਉਹ ਬੜਾ ਤੜਫਿਆ ਵਿਚਾਰਾ। ਉਤੇ ਨੂੰ ਸੁੱਟ ਦਿੱਤਾ, ਤੜਫ-ਤੜਫ ਕੇ ਉਹਨੇ ਜਾਨ ਦੇ ਦਿੱਤੀ। ਕਹਿੰਦੇ ਲੈ ਬਈ ਰਾਜਨ! ਤੂੰ ਓਸ ਟਿੱਡੇ ਦੀਆਂ ਅੱਖਾਂ ਕੱਢੀਆਂ ਸੀ, ਤੇਰੀਆਂ ਹੁਣ ਪ੍ਰਮੇਸ਼ਰ ਨੇ ਕੱਢ ਦਿੱਤੀ ਇੱਕ ਸੌ ਚਾਰ ਜਨਮ ਬਾਅਦ।

***ਭੋਗੇ ਬਿਨ ਭਾਗੇ ਨਹੀ ਕਰਮ ਗਤੀ ਬਲਵਾਨ।***

ਗੁਰੂ ਮਹਾਰਾਜ ਨੂੰ ਕਿਹਾ ਕਿ ਮਹਾਰਾਜ ਇਹ ਕਰਮਾਂ ਦਾ ਚੱਕਰ ਤਾਂ ਸਾਨੂੰ ਸਮਝਾਓ। ਮਹਾਰਾਜ ਕਹਿੰਦੇ, ਭਾਈ ਦਇਆ ਸਿੰਘ ਮੇਰਾ ਹੀ ਰੂਪ ਹੈ। ਭਾਈ ਦਇਆ ਸਿੰਘ ਜੀ ਤੁਸੀਂ ਸਮਝਾ ਦਿਓ। ਭਾਈ ਦਇਆ ਸਿੰਘ ਜੀ ਨੇ ਦੱਸਿਆ ਕਿ ਕਰਮਾਂ ਦੀ ਵੰਡ ਜਿਹੜੀ ਹੈ ਉਹ ਤਿੰਨ ਹਿੱਸਿਆਂ 'ਚ ਹੁੰਦੀ ਹੈ। ਇੱਕ ਤਾਂ ਆਦਮੀ ਜਦੋਂ ਆਉਂਦਾ ਹੈ, ਓਸ ਵੇਲੇ ਜਿਵੇਂ ਤੀਰ ਚਾੜ੍ਹ ਲਿਆ ਜਾਵੇ ਕਮਾਨ ਦੇ ਉਤੇ, ਉਹ ਛੱਡ ਦਿੱਤਾ ਜਾਵੇ। ਜਿਹੜਾ ਜਾ ਰਿਹਾ ਹੈ ਕਿਸੇ ਦੇ ਲਗਨ ਉਹਨੂੰ ਪਰਾਲਬਧ ਕਰਮ ਕਹਿੰਦੇ ਨੇ ਕਿ ਮੇਰੀ ਤਾਂ ਪਰਾਲਬਧ ਇਹੀ ਹੈ। ਉਹ ਸਮੇਂ ਸਿਰ ਆਉਂਦਾ ਹੈ, ਕੋਈ ਦਸ ਸਾਲ ਦੀ ਉਮਰ 'ਚ ਲਗਦਾ ਹੈ, ਕੋਈ ਵੀਹ ਸਾਲ ਦੀ 'ਚ, ਕੋਈ ਪੰਜਾਹ ਸਾਲ 'ਚ, ਕੋਈ ਜਾਣ ਵੇਲੇ ਲਗਦਾ ਹੈ। ਉਹ ਜਿਹੜੇ ਨੇ ਉਹਨੂੰ ਪਰਾਲਬਧ ਕਰਮ ਕਹਿੰਦੇ ਨੇ। ਉਹ ਭੋਗਣੇ ਹੀ ਪੈਂਦੇ ਨੇ, ਚਾਹੇ ਈਸ਼ਵਰ ਕੋਟੀ ਦਾ ਕਿਉਂ ਨਾ ਹੋਵੇ, ਉਹਨੂੰ ਵੀ ਭੋਗਣੇ ਪੈਂਦੇ ਨੇ। ਮਹਾਰਾਜ ਕਹਿੰਦੇ, ਤੂੰ ਰੌਲਾ ਕਿਉਂ ਪਾਉਂਦਾ ਹੈਂ, ਲੋਕਾਂ ਨੂੰ ਕਿਉਂ ਦੋਸ਼ ਦਿੰਦਾ ਹੈਂ, ਇਹ ਤਾਂ ਤੂੰ ਕੀਤਾ ਹੋਇਆ ਸੀਗਾ, ਜਿਹਦਾ ਫਲ ਤੂੰ ਹੁਣ ਭੁਗਤ ਰਿਹਾ ਹੈਂ। ਇਸ ਤਰ੍ਹਾਂ ਪੜ੍ਹ ਲਓ -

***ਧਾਰਨਾ - ਫਲ ਦਿੱਤਿਆਂ ਬਾਝ ਨਾ ਜਾਣਾ***
***ਤੇਰਿਆਂ ਕਰਮਾਂ ਨੇ ਪਿਆਰਿਆ, ਤੇਰਿਆਂ ਕਰਮਾਂ ਨੇ।***

***ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥***
***ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥***

***ਅੰਗ - ੪੩੩***

ਮਹਾਰਾਜ ਕਹਿੰਦੇ, ਜਿਹੜੇ ਕਰਮ ਕਰ ਲਏ ਇਨ੍ਹਾਂ ਨੇ ਫਲ ਦੇਣਾ ਹੀ ਦੇਣਾ ਹੈ। ਕੋਈ ਬਚ ਨਹੀਂ ਸਕਦਾ।

ਭਾਈ ਦਇਆ ਸਿੰਘ ਜੀ ਕਹਿਣ ਲੱਗੇ ਕਿ ਪਿਆਰਿਓ! ਇਹ ਇਸ ਤਰ੍ਹਾਂ ਸਮਝ ਲਓ ਕਿ ਭੱਥੇ 'ਚੋਂ ਤੀਰ ਕੱਢ ਕੇ ਕਮਾਨ ਦੇ ਨਾਲ ਚਲਾ ਦਿੱਤੇ, ਕਿਸੇ ਮੀਲ 'ਤੇ ਗਿਰਨਾ ਹੈ, ਕਿਸੇ ਨੇ ਦੋ ਮੀਲ 'ਤੇ, ਕਿਸੇ ਨੇ ਦਸ 'ਤੇ, ਕਿਸੇ ਨੇ ਵੀਹ 'ਤੇ। ਇਵੇਂ ਜਿਵੇਂ ਕਿਸੇ ਨੂੰ ਕਿਸੇ ਕਰਮ ਨੇ ਪੰਦਰਾਂ ਸਾਲ ਦੀ ਉਮਰ 'ਚ ਦੁਖੀ ਕਰਨਾ ਹੈ, ਕਿਸੇ ਨੂੰ ਵੀਹ ਸਾਲ 'ਚ, ਕਿਸੇ ਨੂੰ ਤੀਹ, ਕਿਸੇ ਨੂੰ ਅਖੀਰ 'ਚ ਆ ਕੇ। ਇਨ੍ਹਾਂ ਤੋਂ ਬਚਾਅ ਤਾਂ ਨਹੀਂ ਹੁੰਦਾ ਕਿਉਂਕਿ ਇਹ ਚੱਲ ਚੁੱਕੇ ਨੇ, ਇਨ੍ਹਾਂ ਨੂੰ ਪਰਾਲਬਧ ਕਰਮ ਕਹਿੰਦੇ ਨੇ। ਇਹ ਭੋਗਣੇ ਹੀ ਪੈਂਦੇ ਨੇ, ਵੱਡੇ-ਵੱਡੇ ਵੀ ਜਿਹੜੇ ਨੇ ਉਹ ਵੀ ਇਹਦੇ ਵਸ 'ਚ ਆਏ ਹੋਏ ਨੇ।

ਕਈ ਪ੍ਰੇਮੀਆਂ ਨੂੰ ਖਿਆਲ ਹੁੰਦਾ ਹੈ ਕਿ ਇਨ੍ਹਾਂ ਤੋਂ ਬਚ ਨਹੀਂ ਸਕਦੇ, ਕੋਈ ਤਰੀਕਾ ਨਹੀਂ? ਮਹਾਰਾਜ ਕਹਿੰਦੇ ਸਿਰਫ ਇੱਕ ਹੈ, ਇੱਕ ਸ਼ਕਤੀ ਹੈ ਜਿਹਨੂੰ 'ਨਾਮ' ਕਹਿੰਦੇ ਨੇ ਉਹ ਨਾਮ veeto ਕਰ ਦਿੰਦੀ ਹੈ, ਨਹੀਂ ਲੱਗਣ ਦਿੰਦੀ। ਉਹਦੀ ਸੰਜੋਅ ਪੈ ਜਾਂਦੀ ਹੈ, ਜਿਵੇਂ ਲੋਹੇ ਦੇ ਪਹਿਨੇ ਹੋਣ ਵਸਤਰ, ਉਹਦੇ 'ਚ ਲਗਦੀਆਂ ਤਾਂ ਹਨ। ਜਿਹੜੀ ਵੁਲਟ ਪਰੂਫ ਜੈਕਟਾਂ ਪਹਿਨੀਆਂ ਹੁੰਦੀਆਂ ਨੇ, ਜੈਕਟਾਂ; ਗੋਲੀ ਆਉਂਦੀ ਤਾਂ ਹੈ, ਲੇਕਿਨ ਰੋਕ ਲੈਂਦੀਆਂ ਨੇ। ਝਟਕਾ ਤਾਂ ਲੱਗੇਗਾ, ਸੂਲੀ ਦੀ ਸੂਲ ਬਣ ਜਾਏਗੀ। ਗੁਰੂ ਘਟਾ ਦੇਣਗੇ, ਕਿਸੇ ਦਾ ਸੁਪਨੇ 'ਚ ਕਟਾ ਦੇਣਗੇ, ਕਿਸੇ ਵੈਸੇ ਕਟਾ ਦੇਣਗੇ। ਸਤਿਸੰਗ ਦਾ ਮਹਾਤਮ ਹੈ, ਸਤਿਸੰਗ ਜਿਹੜਾ ਹੈ ਇਹ ਓਟ ਹੈ ਇਨ੍ਹਾਂ ਕਰਮਾਂ ਨੂੰ ਭੋਗਣ ਵਾਸਤੇ, mild ਕਰ ਦਿੰਦੀ ਹੈ। ਸੋ ਇਸ ਤਰ੍ਹਾਂ ਦੇ ਨਾਲ ਕਹਿਣ ਲੱਗੇ ਇਹ ਤਾਂ ਹੈਗੇ ਪਰਾਲਬਧ ਕਰਮ, ਦੂਸਰੇ ਜਿਹੜੇ ਸਟੋਰ 'ਚ ਪਏ ਨੇ ਉਨ੍ਹਾਂ ਦਾ ਕੋਈ ਹਿਸਾਬ ਕਿਤਾਬ ਨਹੀਂ। ਕ੍ਰਿਸ਼ਨ ਮਹਾਰਾਜ ਕਹਿਣ ਲੱਗੇ, ਦੇਖ ਰਾਜਾ ਧ੍ਰਿਤਰਾਸ਼ਟਰ ਇੱਕ ਸੌ ਸੱਤ ਜਨਮ ਬਾਅਦ ਤੈਨੂੰ ਫਲ ਲੱਗਿਆ। ਇੱਕ ਸੌ ਚਾਰ ਸਾਲ ਤੋਂ ਬਾਅਦ ਜਿਹੜੀਆਂ ਤੂੰ ਟਿੱਡੇ ਦੀਆਂ ਅੱਖਾਂ ਕੱਢੀਆਂ ਸੀ। ਉਹਦਾ ਤੈਨੂੰ ਇੱਕ ਸੌ ਚਾਰ ਸਾਲ ਬਾਅਦ ਫਲ ਮਿਲਿਆ ਕਿਉਂਕਿ ਤੂੰ ਕਰਮ ਕਰ ਦਿੱਤਾ। ਹੁਣ ਇਹ ਹੋ ਗਿਆ ਸਾਧਸੰਗਤ ਜੀ! ਇਹ ਦੁੱਖ ਨੇ, ਜਿਨ੍ਹਾਂ ਨੂੰ ਦੁੱਖਾਂ 'ਚ ਗਿਣਿਆ ਜਾਂਦਾ ਹੈ ਤੇ ਇਹ ਦੁੱਖ ਆਦਮੀ ਦੇ ਗਲ ਪਏ ਰਹਿੰਦੇ ਨੇ, ਤੀਸਰਾ ਹੈ ਜਿਹੜਾ ਕਿਰਿਆਮਾਨ ਕਰਮ ਹੈ, ਹੁਣ ਤੁਸੀਂ ਕਰਦੇ ਓਂ, ਸਤਿਸੰਗ 'ਚ ਆਏ ਓਂ। ਇਹ ਤੁਸੀਂ ਇੱਕ ਐਸਾ ਸ਼ੁਭ ਕਰਮ ਕਰ ਦਿੱਤਾ ਇਹਨੇ ਤੁਹਾਨੂੰ ਬੇਅੰਤ ਵਿਘਨਾਂ ਤੋਂ ਬਚਾ ਦੇਣਾ ਹੈ, ਕਿਉਂਕਿ ਤੁਹਾਨੂੰ ਨਾਲ ਦੀ ਨਾਲ ਫਲ ਮਿਲ ਰਿਹਾ ਹੈ-

***ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ ॥***

***ਅੰਗ - ੫੪੬***

ਕਈ ਕਰੋੜ ਯੱਗਾਂ ਦਾ ਫਲ ਮਿਲ ਰਿਹਾ ਹੈ। ਉਸ ਫਲ ਨੇ ਕੀ ਕਰਨਾ ਹੈ ਉਸ ਪਾਪ ਦੇ ਨਾਲ ਤੁਲਨਾ ਸ਼ੁਰੂ ਕਰ ਦੇਣਾ ਹੈ, ਕਰਮ ਨਾਲ; ਉਸ ਕਰਮ ਨੂੰ ਖਤਮ ਕਰਕੇ, ਮਾੜਾ ਜਿਹਾ ਕਰ ਦੇਣਾ ਹੈ। ਆਏਗਾ ਤਾਂ ਸਹੀ ਲੇਕਿਨ ਉਹਦਾ ਦੁੱਖ ਨਹੀਂ ਹੋਏਗਾ। ਸੋ ਮਹਾਰਾਜ ਕਹਿੰਦੇ ਪਿਆਰਿਓ! ਇਹ ਸੰਸਾਰ ਜਿਹੜਾ ਹੈ ਇਹ ਗੱਲ ਨਾ ਸਮਝਦਾ ਹੋਇਆ, ਆਪਣੇ ਆਪ ਨੂੰ ਆਪੇ ਹੀ ਦੁੱਖਾਂ ਦੇ ਵਿੱਚ ਪਾ ਰਿਹਾ ਹੈ।

***ਧਾਰਨਾ - ਦੁਖੀਆ ਸਭ ਸੰਸਾਰ,***
***ਨਾਨਕ ਦੁਖੀਆ-ਨਾਨਕ ਦੁਖੀਆ।***

***ਸਹੰਸਰ ਦਾਨ ਦੇ ਇੰਦ੍ਰ ਰੋਆਇਆ ॥***
***ਪਰਸ ਰਾਮੁ ਰੋਵੈ ਘਰਿ ਆਇਆ ॥***
***ਅਜੈ ਸੁ ਰੋਵੈ ਭੀਖਿਆ ਖਾਇ ॥***
***ਐਸੀ ਦਰਗਹ ਮਿਲੈ ਸਜਾਇ ॥***

*ਰੋਵੈ ਰਾਮੁ ਨਿਕਾਲਾ ਭਇਆ ॥*
*ਸੀਤਾ ਲਖਮਣੁ ਵਿਛੁੜਿ ਗਇਆ ॥*
*ਰੋਵੈ ਦਹਸਿਰੁ ਲੰਕ ਗਵਾਇ ॥*
*ਜਿਨਿ ਸੀਤਾ ਆਦੀ ਡਉਰੂ ਵਾਇ ॥*
*ਰੋਵਹਿ ਪਾਂਡਹ ਭਏ ਮਜੂਰ ॥*
*ਜਿਨ ਕੈ ਸੁਆਮੀ ਰਹਤ ਹਦੂਰਿ ॥*
*ਰੋਵੈ ਜਨਮੇਜਾ ਖੁਇ ਗਇਆ ॥*
*ਏਕੀ ਕਾਰਣਿ ਪਾਪੀ ਭਇਆ ॥*
*ਰੋਵਹਿ ਸੇਖ ਮਸਾਇਕ ਪੀਰ ॥*
*ਅੰਤਿ ਕਾਲਿ ਮਤੁ ਲਾਗੈ ਭੀੜ ॥*
*ਰੋਵਹਿ ਰਾਜੇ ਕੰਨ ਪੜਾਇ ॥*
*ਘਰਿ ਘਰਿ ਮਾਗਹਿ ਭੀਖਿਆ ਜਾਇ ॥*
*ਰੋਵਹਿ ਕਿਰਪਨ ਸੰਚਹਿ ਧਨੁ ਜਾਇ ॥*
*ਪੰਡਿਤ ਰੋਵਹਿ ਗਿਆਨੁ ਗਵਾਇ ॥*
*ਬਾਲੀ ਰੋਵੈ ਨਾਹਿ ਭਤਾਰੁ ॥*
*ਨਾਨਕ ਦੁਖੀਆ ਸਭੁ ਸੰਸਾਰੁ ॥*
*ਮੰਨੇ ਨਾਉ ਸੋਈ ਜਿਣਿ ਜਾਇ ॥*
*ਅਉਰੀ ਕਰਮ ਨ ਲੇਖੈ ਲਾਇ ॥* *ਅੰਗ – ੯੫੪*

ਇਸ ਤਰ੍ਹਾਂ ਦੇ ਨਾਲ ਮਹਾਰਾਜ ਨੇ ਵੱਡੇ-ਵੱਡੇ ਗਿਣੇ ਨੇ। ਹੁਣ ਮਹਾਰਾਜ ਨੇ ਇਲਾਜ ਵੀ ਦੱਸਿਆ ਹੈ। ਨਾ ਤਾਂ ਇਹ ਇਲਾਜ ਦੱਸਿਆ ਹੈ ਕਿ ਘਰ ਛੱਡ ਕੇ ਚਲੇ ਜਾਓ। ਨਾ ਇਹਦਾ ਇਲਾਜ ਹੈ ਕਿ ਕੋਈ ਹੋਰ ਸਰੀਰ 'ਤੇ ਕਸ਼ਟ ਦੇਣੇ ਸ਼ੁਰੂ ਕਰ ਦਿਓ। ਮਹਾਰਾਜ ਕਹਿੰਦੇ, ਇਹਦਾ ਇੱਕੋ ਹੀ ਇਲਾਜ ਹੈ ਕਿ ਨਾਮ ਦੀ ਪ੍ਰੀਪੂਰਨਤਾ ਨੂੰ ਤੂੰ ਮੰਨ ਲੈ, ਜਿਹੜੀ ਤੇਰੇ ਅੰਦਰ ਗਲਤ ਧਾਰਨਾ ਹੋ ਗਈ ਕਿ ਮੈਂ ਸਰੀਰ ਹਾਂ। ਇਹਨੂੰ ਚੰਗੀ ਤਰ੍ਹਾਂ ਗਿਆਨ ਦੀ ਰੋਸ਼ਨੀ 'ਚ ਸਮਝ ਕੇ ਸੁੱਟ ਦੇ। ਕੱਢ ਦੇ ਆਪਣੇ ਦਿਮਾਗ 'ਚੋਂ। ਕਹਿੰਦੇ, ਨਿਕਲਦੀ ਹੈ ਕਦੇ। ਮਹਾਰਾਜ ਕਹਿੰਦੇ ਹਾਂ, ਜਦੋਂ ਚਾਨਣਾ ਹੋ ਜਾਏਗਾ, ਨਿਕਲ ਜਾਏਗੀ ਹਨ੍ਹੇਰੇ ਵਾਲੀ ਗੱਲ। ਕਹਿੰਦੇ, ਮਹਾਰਾਜ ਮਿਸਾਲ ਕੋਈ। ਮਹਾਰਾਜ ਕਹਿੰਦੇ ਇੱਕ ਰੱਸੀ ਪਈ ਹੈ ਹਨ੍ਹੇਰੇ 'ਚ। ਉਹ ਸਾਰੀ ਰਾਤ ਲੱਗੀ ਗਈ ਕਿ ਸੱਪ ਪਿਆ ਹੈ, ਸੱਪ ਪਿਆ ਹੈ। ਸਾਰੀ ਰਾਤ ਡਰਦਾ ਪੈਰ ਥੱਲੇ ਨਹੀਂ ਪਾਇਆ, ਭੁੱਖਾ ਵੀ ਰਿਹਾ, ਪਿਸ਼ਾਬ ਵੀ ਆਇਆ ਪਰ ਨਹੀਂ ਉਤਰਿਆ। ਜਦੋਂ ਦੇਖੇ ਸੱਪ ਪਿਆ ਹੈ, ਬਾਹਰ ਪਿਆ ਸੀ ਤਾਰਿਆਂ ਦੀ ਛਾਵੇਂ। ਜਦ ਦਿਨ ਚੜ੍ਹ ਗਿਆ ਤਾਂ ਕੀ ਦੇਖਿਆ ਉਹ ਤਾਂ ਰੱਸੀ ਪਈ ਸੀ, ਕਹਿੰਦਾ ਲੈ ਮੈਂ ਸਾਰੀ ਰਾਤ ਐਵੇਂ ਹੀ ਡਰੀ ਗਿਆ। ਜਿਹੜਾ ਇਹਦੇ ਅੰਦਰ ਅਧਿਆਸ ਬੈਠ ਗਿਆ ਸੀ ਕਿ ਇਹ ਸੱਪ ਹੈ। ਉਹ ਅਧਿਆਸ ਉਸ ਵੇਲੇ ਹੱਟ ਗਿਆ ਜਦੋਂ ਚਾਨਣਾ ਹੋਇਆ।

ਸੰਤ ਮਹਾਰਾਜ ਜੀ (ਸੰਤ ਈਸ਼ਰ ਸਿੰਘ ਜੀ ਮਹਾਰਾਜ) ਇੱਕ ਸਾਖੀ ਬੜੀ ਸੋਹਣੀ ਸੁਣਾਇਆ ਕਰਦੇ ਸੀ ਕਿ ਰਾਜਸਥਾਨ ਦੀ ਜਦੋਂ ਕਨਾਲ ਬਣੀ ਤਾਂ ਪੁੱਲ ਨਵਾਂ ਬਣਾਇਆ ਸੀ, ਉਥੇ ਲੱਕੜ ਗੱਡ ਦਿੱਤੀ ਵੱਡੀ ਸਾਰੀ ਕਿ ਕੋਈ ਗੱਡਾ ਨਾ ਇਹਦੇ ਵਿੱਚ ਆ ਕੇ ਲੱਗੇ, ਕੁਛ ਬਚਾਅ ਹੋ ਜਾਵੇ ਥੋੜ੍ਹਾ ਜਿਹਾ ਦੂਰ ਹੋ ਕੇ ਲੰਘਣ, ਲੰਘਣ ਵਾਲੇ। ਨੇੜੇ ਹੀ ਪਿੰਡ ਸੀਗਾ, ਉਥੇ ਦੇ ਬੰਦੇ ਸ਼ਹਿਰ ਜਾਣ ਨੂੰ ਤਿਆਰ ਹੋਏ, ਕਹਿੰਦੇ ਸਮਾਨ ਲਿਆਉਣਾ ਹੈ ਤਾਂ ਇੱਕ ਤਾਂ ਰਾਜਪੂਤ ਨਾਲ ਚੱਲ ਪਿਆ। ਇੱਕ ਬ੍ਰਾਹਮਣ ਚੱਲ ਪਿਆ, ਇੱਕ ਖੱਤਰੀ ਚੱਲ ਪਿਆ। ਇੱਕ ਬਾਣੀਆਂ ਚੱਲ ਪਿਆ, ਧਨ ਆਪਣਾ ਲੈ ਲਿਆ। ਜਦੋਂ ਉਹ ਉਸ ਪੁੱਲ 'ਤੇ ਆਏ, ਤਾਂ ਬ੍ਰਾਹਮਣ ਸਿਆਣਾ ਹੁੰਦਾ ਹੈ ਸਾਰਿਆਂ ਨਾਲੋਂ। ਜਿੱਥੇ intlectual servay ਹੋਇਆ ਹੈ, 1846 ਤੋਂ ਬਾਅਦ, ਜਦੋਂ ਸਿੱਖ ਰਾਜ ਜਾਂਦਾ ਰਿਹਾ। ਤਾਂ ਅੰਗਰੇਜ਼ ਨੂੰ ਬਹੁਤ ਕੌਮਾਂ ਨਾਲ ਵਾਹ ਪਿਆ, ਭਾਰਤ ਵਰਸ਼ ਦੀਆਂ ਨਾਲ। ਉਹਨੇ ਕਿਹਾ ਇਨ੍ਹਾਂ ਦਾ intlectual servay ਕਰੋ ਕਿ ਦਿਮਾਗ ਕਿਹੋ ਜਿਹਾ ਹੈ ਇਨ੍ਹਾਂ ਦਾ। servay ਦਾ ਜਿਹੜਾ ਨਤੀਜਾ ਸੀ ਉਹਦੇ 'ਚ ਆਇਆ ਕਿ ਬ੍ਰਾਹਮਣ ਸੌ ਸਾਲ ਪਹਿਲਾਂ ਗੱਲ ਸੋਚ ਲੈਂਦਾ ਹੈ, ਇਹਦਾ ਦਿਮਾਗ ਐਨਾ ਤਾਜ਼ਾ ਹੈ ਕਿ ਇਹ ਸੌ ਸਾਲ ਨੂੰ ਆਉਣ ਵਾਲੀ ਗੱਲ 'ਤੇ ਵਿਚਾਰ ਕਰਨ ਲੱਗ ਜਾਂਦਾ ਹੈ। ਕਹਿੰਦੇ ਜਿਹੜਾ ਬਾਣੀਆ ਹੈ ਇਹ ਪੰਜਾਹ ਸਾਲ ਪਹਿਲਾਂ ਸੋਚ ਲੈਂਦਾ ਹੈ ਜਿਥੇ servay ਹੋਏਗਾ, ਦੇਖੀ ਜਾਏਗਾ ਦੂਰ ਖੜ੍ਹ ਕੇ ਕਿ ਇੱਥੇ servay ਹੋਇਆ ਹੈ। ਆਹ ਸੜਕ ਏਧਰੋਂ ਵੀ ਛੱਡ ਦਿੱਤੀ, ਇਹ ਇਸ ਤਰ੍ਹਾਂ ਨਿਕਲ ਜਾਣੀ ਹੈ, ਨਿਕਲ ਜ਼ਰੂਰ ਜਾਣੀ ਹੈ ਜਦ ਕਾਗਜ਼ਾਂ 'ਚ ਆ ਗਈ ਹੈ। ਭਾਖੜਾ ਡੈਮ ਸੱਤਰ-ਅੱਸੀ ਸਾਲ ਪਹਿਲਾਂ ਲਕੀਰਾਂ 'ਚ ਆ ਗਿਆ। ਬਣਿਆ ਆ ਕੇ ਬਾਅਦ ਵਿੱਚ, ਬਣ ਤਾਂ ਗਿਆ ਹੀ ਫੇਰ। ਉਹ ਕਹਿੰਦੇ ਕਿ ਉਹ ਚੁਰਾਹੇ ਦੇ ਆਲੇ-ਦੁਆਲੇ ਖੇਤ ਖਰੀਦਣੇ ਸ਼ੁਰੂ ਕਰ ਦਿੰਦਾ ਹੈ ਕਿ ਇੱਥੇ ਦੁਕਾਨਾਂ ਪਾਵਾਂਗੇ। ਉਹ ਨਾ ਪਾਏਗਾ, ਉਹਦੇ ਬਾਲ-ਬੱਚੇ ਪਾ ਲੈਣਗੇ। ਉਤੇ ਦੀ ਸੜਕ ਲੰਘਣੀ ਹੈ, ਚੁਰਾਹਾ ਬਣਨਾ ਹੈ, ਸ਼ਹਿਰ ਬਣਨਾ ਹੀ ਬਣਨਾ ਹੈ ਉਥੇ। ਕਹਿੰਦੇ ਇਹਨੂੰ ਪੰਜਾਹ ਸਾਲ ਪਹਿਲਾਂ ਸੁਝ ਜਾਂਦੀ ਹੈ। ਜਿਹੜਾ ਖੱਤਰੀ ਹੈ ਇਹਨੂੰ ਦਸ ਸਾਲ ਪਹਿਲਾਂ ਸੁੱਝਦੀ ਹੈ ਗੱਲ। ਇਸੇ ਤਰ੍ਹਾਂ ਕਰਦੇ-ਕਰਦੇ ਅੱਗੇ ਆ ਗਏ। ਅੱਗੇ ਆਏ ਤਾਂ ਕਹਿਣ ਲੱਗੇ ਕਿ ਬਾਕੀ ਸਾਰੀਆਂ ਕੌਮਾਂ ਤੋਂ ਬਾਅਦ ਜੱਟਾਂ ਦੀ ਵਾਰੀ ਆਈ। ਉਹਦਾ ਲਿਖ ਦਿੱਤਾ ਕਿ ਇਹਨੂੰ after action ਸਮਝ ਆਉਂਦੀ ਹੈ ਕਿ before action ਨਹੀਂ ਸਮਝ ਆਉਂਦੀ। ਇਹਨੂੰ ਪਤਾ ਹੀ ਨਹੀਂ ਹੈ ਕਿ ਮੈਂ ਜਿਹੜਾ action ਲੈ ਰਿਹਾ ਹਾਂ ਇਹਦਾ ਨਤੀਜਾ ਕੀ ਹੋਏਗਾ। ਪਹਿਲਾਂ ਗੱਲ ਵੱਢਦਾ ਹੈ ਕਿ ਦੇਖੀ ਜਾਏਗਾ ਜਿਹੜਾ ਕੁਛ ਹੋਊ। ਜਦੋਂ ਪੁਲਿਸ ਆਲੇ-ਦੁਆਲੇ ਫਿਰਦੀ ਹੈ ਫੇਰ ਨੱਠਦਾ ਭੱਜਦਾ ਹੈ, ਪੈਸੇ ਇਕੱਠੇ ਕਰਦਾ ਹੈ। ਦੇਖੀ ਜਾਊ ਫੇਰ ਪਤਾ ਲਗਦਾ ਹੈ।

ਜਿਹੜਾ ਹੈ ਪਠਾਣ ਇਹਨੂੰ ਇੱਕ ਸਾਲ ਬਾਅਦ ਅਕਲ ਆਉਂਦੀ ਹੈ। ਆਹ ਅਫਗਾਨਿਸਤਾਨ ਆਪਸ ਵਿੱਚ ਹੀ ਲੜ-ਲੜ ਮਰੀ ਜਾਂਦਾ ਹੈ, ਆਪਣੀਆਂ ਹੀ ਚੀਜ਼ਾਂ ਤਬਾਹ ਕਰੀ ਜਾਂਦਾ ਹੈ। ਜਦੋਂ ਸਾਲ ਲੰਘ ਜਾਂਦਾ ਹੈ ਫੇਰ ਸੋਚਦੇ ਕਿ ਆਹ ਤਾਂ ਆਪਾਂ ਗਲਤੀ ਹੀ ਕਰੀ।

ਜਿਹੜਾ ਗੋਰਖਾ ਹੈ ਇਹ ਨਾ before action ਨਾ after action ਇਹ ਸੋਚਦਾ ਹੀ ਨਹੀਂ ਹੈ। ਜਦੋਂ ਸਰਵੇ ਰਿਪੋਰਟ ਗਈ ਅੰਗਰੇਜ਼ ਕੋਲ, ਉਨ੍ਹਾਂ ਦੀ defence ਕਮੇਟੀ ਨੇ, ਉਨ੍ਹਾਂ ਨੇ ਨੰਬਰ ਇੱਕ ਤੇ ਗੋਰਖਾ ਰੱਖਿਆ। ਇਹਨੇ ਸੋਚਣਾ ਹੀ ਨਹੀਂ, ਜੇ ਮਰ ਗਿਆ ਤਾਂ ਵੀ ਨਹੀਂ ਸੋਚਣਾ, ਜੇ ਜੀਉਂਦਾ ਰਹਿ ਗਿਆ ਤਾਂ ਵੀ ਸੋਚਣਾ ਨਹੀਂ। ਗੋਰਖਿਆਂ ਨੂੰ ਜਦੋਂ ਆਜ਼ਾਦੀ ਹੋਈ, ਉਥੇ

ਪੰਦਰਾਂ ਹਜ਼ਾਰ ਬੰਦਾ ਅੰਗਰੇਜ਼ ਨਾਲ ਲੈ ਲਿਆ ਫੌਜ ਦਾ। ਜਿਹੜੇ ਪਠਾਣ ਸੀ, ਪਠਾਣ ਇੱਥੇ ਥੋੜ੍ਹੇ ਸੀ, ਇਨ੍ਹਾਂ ਦਾ ਆ ਗਿਆ ਸਿੰਘਾਂ ਦਾ ਕਿ ਇਨ੍ਹਾਂ ਨੂੰ ਫੌਜ ਵਿੱਚ ਭਰਤੀ ਕਰੋ। 35% ਤਾਂ reservation ਸੀ, 30% ਇਹ ਹੋਰ ਲੈ ਲੈਂਦੇ ਸੀ। ਹੋਰ ਕੋਈ ਜਾਂਦਾ ਹੀ ਨਹੀਂ ਸੀ ਫੌਜ 'ਚ ਕਿ ਐਵੇਂ ਥੋੜ੍ਹੀ ਜਿਹੀ ਤਨਖਾਹ ਪਿੱਛੇ ਗੋਲੀਆਂ ਖਾਣੀਆਂ ਨੇ। ਇਹ ਜਾਂਦੇ ਸੀ। ਇਨ੍ਹਾਂ ਨੂੰ ਕਹਿੰਦਾ ਸੀ ਅੰਗਰੇਜ਼ ਵੈਲ ਬਹਾਦਰ। ਚਮਕੌਰ ਸਾਹਿਬ ਯਾਦ ਕਰੋ।

ਜਿਹੜਾ ਬ੍ਰਾਹਮਣ ਸੀ, ਚਾਰ ਜਣੇ ਤੁਰੇ, ਉਹਨੂੰ ਦੂਰੋਂ ਹੀ ਸੁੱਝ ਗਿਆ ਕਿ ਉਹ ਤਾਂ ਭੂਤ ਖੜ੍ਹਾ ਹੈ। ਚੋਰ ਉਹਨੇ ਤਾਂ ਨਾ ਕਿਹਾ ਕਿਉਂਕਿ ਉਹਨੇ ਟਾਹਣਾ ਉੱਚਾ ਗੱਡ ਦਿੱਤਾ ਸੀ। ਕਹਿੰਦਾ ਲੈ ਬਈ ਭੂਤ ਹੈ। ਬਾਣੀਆਂ ਡਰ ਗਿਆ ਕਿ ਮੈਂ ਤਾਂ ਕਾਫੀ ਪੈਸਾ ਲਈ ਆਉਂਦਾ ਹਾਂ, ਇਹਨੇ ਮਾਰ ਦਿੱਤਾ ਤਾਂ ਮੇਰਾ ਪੈਸਾ ਤਾਂ ਚਲਾ ਜਾਏਗਾ। ਬਾਣੀਆ ਕਹਿੰਦਾ ਮੈਂ ਤਾਂ ਜਾਣਾ ਨਹੀਂ ਹੈ। ਕਹਿੰਦੇ, ਕੀ ਕਰੇਂਗਾ? ਕਹਿੰਦਾ, ਮੈਂ ਤਾਂ ਇੱਥੇ ਲੁਕ ਕੇ ਬੈਠਦਾ ਹਾਂ ਕਿਤੇ। ਦਿਨ ਚੜ੍ਹੇਗਾ, ਫੇਰ ਤੁਰਾਂਗੇ। ਉਹ ਜਿਹੜਾ ਨਾਲ ਸੀ ਉਹਨੇ ਕਿਹਾ ਲਓ ਭਾਈ ਅਸੀਂ ਕੀ ਕਰਨਾ ਹੈ, ਅਸੀਂ ਵੀ ਦਿਨ ਚੜ੍ਹੇ ਹੀ ਚੱਲਾਂਗੇ। ਸੇਠ ਦੇ ਨਾਲ ਹੀ, ਉਹ ਜਿਹੜਾ ਰਾਜਪੂਤ ਸੀ ਉਹ ਕਹਿੰਦਾ ਇਹ ਤਾਂ ਬੜੀ ਬੁਜ਼ਦਿਲੀ ਹੈ। ਮੇਰੇ ਕਮਾਨ ਪਹਿਨੀ ਹੋਈ ਹੈ, ਮੇਰੇ ਤੀਰ ਨੇ ਮੇਰੇ ਕੋਲ ਤੇ ਮੈਂ ਦੇਖੀ ਜਾਏਗੀ, ਮੈਂ ਤੀਰ ਮਾਰਾਂਗਾ ਜੇ ਮੇਰੇ ਕੋਲ ਨੂੰ ਆਇਆ। ਬ੍ਰਾਹਮਣ ਨੂੰ ਕਿਹਾ ਉਹ ਕਹਿੰਦਾ ਦੇਖ ਬਈ ਪ੍ਰੇਮੀਆਂ! ਮੈਂ ਤਾਂ ਨਹੀਂ ਕੁਛ ਵੀ ਕਰਨਾ, ਮੈਨੂੰ ਤਾਂ ਮੰਤਰ ਆਉਂਦਾ ਹੈ ਭੂਤਾਂ ਦਾ, ਮੈਂ ਤਾਂ ਮੰਤਰ ਪੜ੍ਹਨਾ ਹੈ, ਆਪਣੇ ਮੰਤਰ ਬਲ ਨਾਲ ਇਹਨੂੰ ਹਟਾ ਦੇਣਾ ਹੈ। ਕਹਿੰਦਾ, ਚੰਗਾ। ਉਹ ਕਾਹਲਾ ਪੈ ਗਿਆ ਜਿਹੜਾ ਰਾਜਪੂਤ ਸੀ। ਕਹਿੰਦਾ, ਤੇਰਾ ਮੰਤਰ ਬਲ ਕਦ ਲੱਗਿਆ, ਕਦ ਨਾ ਲੱਗਿਆ। ਕਹਿੰਦਾ, ਮੈਂ ਤਾਂ ਤੀਰ ਮਾਰਦਾ ਹਾਂ, ਨੇੜੇ ਜਾ ਕੇ ਮਾਰਨੇ ਸ਼ੁਰੂ ਕਰ ਦਿੱਤੇ। ਉਹ ਹਿੱਲਿਆ ਹੀ ਨਾ। ਉਹ ਕਹਿੰਦਾ, ਪੰਡਤ ਜੀ! ਮੇਰੇ ਵਾਲੇ ਤਾਂ ਤੀਰ ਮੁੱਕ ਗਏ, ਤੂੰ ਹੀ ਹੁਣ ਮੰਤਰ ਪੜ੍ਹੀ ਜਾਹ, ਤੇਰੇ ਮੰਤਰ ਨੇ ਜੇ ਕੁਛ ਕਰ ਦਿੱਤਾ। ਐਨੇ ਨੂੰ ਚੰਦਰਮਾ ਚੜ੍ਹ ਆਇਆ, ਉਹ ਹੈਰਾਨ ਹੋ ਗਏ, ਇਹ ਤਾਂ ਪਿੱਪਲ ਦਾ ਟਾਹਣਾ ਗੱਡਿਆ ਹੋਇਆ ਸੀ ਕਿਸੇ ਨੇ। ਬਹੁਤ ਵਾਰੀ ਆਦਮੀਆਂ ਨੂੰ ਹੁੰਦਾ ਹੈ ਕਿ ਕੋਈ ਦਰਖਤ ਗੱਡਿਆ ਹੋਵੇ, ਕੋਈ ਲੱਕੜ ਖੜ੍ਹੀ ਹੋਵੇ, ਕਹਿੰਦੇ ਭੂਤ ਖੜ੍ਹਾ ਹੈ, ਚੋਰ ਖੜ੍ਹਾ ਹੈ। ਹੁਣ ਉਹ ਪੰਡਤ ਨੂੰ ਕਹਿਣ ਲੱਗਿਆ, ਪੰਡਤ ਜੀ! ਇਹ ਭੂਤ ਨਾ ਤਾਂ ਤੇਰੇ ਮੰਤਰਾ ਨਾਲ ਨੱਠਿਆ ਹੈ, ਨਾ ਮੇਰੇ ਤੀਰਾਂ ਨਾਲ ਨੱਠਿਆ ਹੈ ਇਹ ਚਾਨਣਾ ਹੋਏ 'ਤੇ ਨੱਠਿਆ ਹੈ। ਚਾਨਣਾ ਹੋਇਆ ਅਸਲੀਅਤ ਦਾ ਪਤਾ ਲੱਗ ਗਿਆ।

ਮਹਾਰਾਜ ਕਹਿੰਦੇ, ਜਦੋਂ ਚਾਨਣਾ ਹੋ ਜਾਣਾ ਹੈ ਤੁਹਾਡੇ ਅੰਦਰ ਪਿਆਰਿਓ! ਉਸ ਵੇਲੇ ਤੁਸੀਂ ਅਸਲੀਅਤ ਸਮਝ ਜਾਣੀ ਹੈ ਫੇਰ ਤੁਹਾਨੂੰ ਪਤਾ ਲਗ ਜਾਏਗਾ ਕਿ ਮੈਂ ਕੌਣ ਹਾਂ। ਨਹੀਂ ਤਾਂ ਤੁਸੀਂ ਆਪਣੇ ਆਪ ਨੂੰ ਸਰੀਰ ਮੰਨੀ ਜਾਓਗੇ। ਜਿਹੜਾ 'ਮੈਂ ਕੌਣ ਹਾਂ' ਪਤਾ ਲੱਗਣਾ ਇਹ ਨਾਮ ਦੇ ਮੰਡਲ ਤੋਂ ਬਗੈਰ ਨਹੀਂ ਪਤਾ ਲੱਗਿਆ ਕਰਦਾ। ਇਹ ਸਾਰੇ ਨੂੰ ਨਾਮ ਕਹਿੰਦੇ ਨੇ, ਜਿਹੜੀ ਇਹ ਸਚਾਈ ਹੈ ਕਿ ਇੱਥੇ ਵਾਹਿਗੁਰੂ ਜੀ ਉਹ ਬੇਅੰਤ ਰੂਪ ਧਾਰ ਕੇ -

***ਅਪਨੀ ਮਾਇਆ ਆਪਿ ਪਸਾਰੀ***
***ਆਪਹਿ ਦੇਖਨਹਾਰਾ ॥***
***ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ ॥***

***ਅੰਗ - ੫੩੭***

ਇਹ ਸਚਾਈ ਓਦੋਂ ਸਮਝ ਵਿੱਚ ਆਉਂਦੀ ਹੈ, ਇਹਨੂੰ ਸਚਾਈ ਨੂੰ ਸਮਝਣਾ, ਨਾਮ ਨੂੰ ਮੰਨਣਾ ਕਹਿੰਦੇ ਨੇ। ਮਹਾਰਾਜ ਕਹਿੰਦੇ -

***ਮੰਨੇ ਨਾਉ ਸੋਈ ਜਿਣਿ ਜਾਇ ॥ ਅਉਰੀ ਕਰਮ ਨ ਲੇਖੈ ਲਾਇ ॥***

***ਅੰਗ - ੯੫੪***

ਜਿਹੜਾ 'ਨਾਮ' ਨੂੰ ਮੰਨਦਾ ਹੈ ਉਹ ਜਿੱਤ ਜਾਂਦਾ ਹੈ, ਦੁੱਖ ਨਹੀਂ ਜਾਂਦਾ ਜਿੰਨਾ ਚਿਰ ਨਾਮ ਨੂੰ ਨਹੀਂ ਮੰਨਦਾ। ਨਾਮ ਨੂੰ ਮੰਨ ਕੇ ਦੁੱਖਾਂ ਦਾ ਖਾਤਮਾ ਹੁੰਦਾ।

ਇਸ ਕਰਕੇ ਮਹਾਰਾਜ ਕਹਿਣ ਲੱਗੇ, ਗੋਰਖਨਾਥ! -

***ਹਉਮੈ ਵਿਚਿ ਜਗੁ ਉਪਜੈ ਪੁਰਖਾ***
***ਨਾਮਿ ਵਿਸਰਿਐ ਦੁਖੁ ਪਾਈ ॥*** ***ਅੰਗ - ੯੪੬***

ਜਦੋਂ ਨਾਮ ਜਪੇਗਾ, ਫੇਰ ਦੁੱਖਾਂ ਦਾ ਖਾਤਮਾ ਹੋ ਜਾਏਗਾ। ਸੋ ਇਸ ਕਰਕੇ ਗੁਰੂ ਮਹਾਰਾਜ ਗੁਰਬਾਣੀ ਦੇ ਅੰਦਰ ਬੜੇ ਪਿਆਰ ਨਾਲ ਸਾਨੂੰ ਸਮਝਾਉਂਦੇ ਨੇ ਕਿ ਤੂੰ ਆਇਆ ਤਾਂ ਸੀ ਆਪਣੇ ਦੁੱਖਾਂ ਦਾ ਖਾਤਮਾ ਕਰਨ ਵਾਸਤੇ। ਪਰ ਜਦੋਂ ਤੇਰਾ ਮਾਇਆ ਨਾਲ ਵਾਹ ਪਿਆ, ਇਹਦੀ ਚਮਕ ਦਮਕ ਐਨੀ ਪਿਆਰੀ ਹੈ, ਕਿਹੜਾ ਬੰਦਾ ਬਚ ਜਾਏਗਾ ਆਪਣੇ ਪੁੱਤਰ ਦੇ ਮੋਹ ਤੋਂ, ਕਿਹੜਾ ਦੇਖ ਲਊਗਾ ਸਵਾਇ ਗੁਰੂ ਦਸ਼ਮੇਸ਼ ਪਿਤਾ ਤੋਂ ਜੋ ਆਪਣੇ ਅੱਖਾਂ ਨਾਲ ਸ਼ਹੀਦ ਹੁੰਦਾ ਦੇਖ ਲਵੇ।

ਟੈਲੀਵੀਜ਼ਨ 'ਤੇ ਆਉਂਦਾ ਸੀ ਮਹਾਂਭਾਰਤ, ਉਹਦੇ 'ਚ ਦਿਖਾਉਂਦੇ ਨੇ ਅਭਿਮੰਨਯੂ ਚੱਕਰਵਿਊ 'ਚ ਵੜਿਆ ਹੋਇਆ ਹੈ, ਉਹ ਉਨ੍ਹਾਂ ਨੇ ਮਾਰ ਦਿੱਤਾ। ਜਿਹੜੇ ਪਾਂਡਵ ਨੇ ਉੱਚੀ-ਉੱਚੀ ਰੋਂਦੇ ਨੇ, ਬੇਹੋਸ਼ ਹੋਏ ਗਿਰਦੇ ਨੇ। ਗਿਆਨ ਸੀ ਅਰਜਨ ਨੂੰ, ਉਹ ਵੀ ਗਿਰਦਾ ਹੈ। ਕ੍ਰਿਸ਼ਨ ਮਹਾਰਾਜ ਨੇ ਇੱਕ ਜਿਹੜੇ ਸਾਬਤ ਖੜ੍ਹੇ ਨੇ, ਉਹ ਸਮਝਾਉਂਦੇ ਨੇ ਕਿ ਆਤਮਾ ਨਹੀਂ ਮਰਿਆ ਕਰਦੀ, ਇਹਨੇ ਚੋਲਾ ਬਦਲ ਲਿਆ, ਇਹਦੀ ਬਹਾਦਰੀ ਦੀ ਕਦਰ ਕਰੋ ਤੁਸੀਂ। ਰੋਂਦੇ ਕਿਉਂ ਏਸਨੂੰ। ਗੁਰੂ ਦਸਮੇਸ਼ ਪਿਤਾ ਨੇ ਜਦੋਂ ਸਾਹਿਬਜ਼ਾਦਿਆਂ ਨੂੰ ਅੱਖਾਂ ਸਾਮ੍ਹਣੇ ਦੇਖਿਆ, ਉਸ ਵੇਲੇ ਬਲਿਹਾਰ-ਬਲਿਹਾਰ ਕਹਿ ਰਹੇ ਸੀ, ਜਦੋਂ ਉਨ੍ਹਾਂ ਦੀ ਬਹਾਦਰੀ ਦੇਖੀ। ਪੰਜ ਬੰਦੇ ਤਿੰਨ ਘੰਟੇ, ਫੌਜ 'ਚ ਰਾਹ ਕਿਤੇ ਨਹੀਂ ਹੈ, ਇੱਕ ਤੀਰ ਤਾਂ ਨਹੀਂ ਨਾ ਆ ਰਿਹਾ ਕਿ ਉਥੇ ਨੇਮ ਕਰਿਆ ਹੋਇਆ। ਬਾਰਿਸ਼ ਆ ਰਹੀ ਹੈ ਤੀਰਾਂ ਦੀ, ਬਾਰਿਸ਼ ਆ ਰਹੀ ਬਰਛਿਆਂ ਦੀ। ਬਾਰਿਸ਼ ਆ ਰਹੀ ਹੈ ਤਲਵਾਰਾਂ ਦੀ ਧੰਨ ਸੀਗੇ ਉਹ ਜਿਹੜੇ ਤਿੰਨ ਘੰਟੇ ਕੱਢ ਗਏ। ਦੂਜਾ ਤਾਂ ਫੂੜਕ ਗਿਰ ਜਾਂਦਾ ਦੇਖ ਕੇ ਐਨਿਆਂ ਨੂੰ, ਗੁਰੂ ਦਸ਼ਮੇਸ਼ ਪਿਤਾ ਖੁਸ਼ ਹੋ ਰਹੇ ਨੇ ਕਿ ਵਾਹ ਬਈ ਵਾਹ ਕਿੰਨੇ ਬਹਾਦਰ ਨੇ, ਤੁਸੀਂ ਲਾਜ ਰੱਖ ਲਈ ਕਸ਼ਤਰੀਪੁਣੇ ਦੀ। ਉਹ ਉਹੀ ਸੀਗੇ ਜਾਂ ਗੁਰਸਿੱਖਾਂ ਦੇ ਅੰਦਰ ਕਿੰਨੀਆਂ ਮਾਤਾਵਾਂ ਹੋਈਆਂ। ਭੈਣੀ ਸਾਹਿਬ ਜਦੋਂ ਬਗੈਰ ਕਿਸੇ trail ਤੋਂ ਤੋਪਾਂ ਨਾਲ ਉਡਾਉਣ ਲੱਗੇ, ਉਸ ਵੇਲੇ ਇੱਕ ਬਚਾ ਬੜਾ ਹੀ ਸੋਹਣਾ ਸੁੰਦਰ, ਮਿਸਟਰ ਕਾਬਨ

ਦੀ ਮੇਮ ਨੇ ਦੇਖਿਆ, ਕਹਿਣ ਲੱਗੀ ਕਿ ਇਸ ਬੱਚੇ ਨੂੰ ਛੱਡ ਦਿਓ ਇਹਨੇ ਤਾਂ ਕੁਛ ਨਹੀਂ ਕਰਿਆ। ਉਹ ਕਹਿੰਦਾ ਮਾਂ । ਮੇਮ ਦੇ ਕਹਿਣ 'ਤੇ ਛੱਡ ਦਿੱਤਾ। ਜਦੋਂ ਮਾਂ ਖੜ੍ਹੀ ਸੀ ਦੇਖਣ ਵਾਲਿਆਂ 'ਚ। ਦੇਖਦੇ ਕੀ ਸੀ ਤੋਪ ਦਾ ਗੋਲਾ ਲਗਦਾ ਸੀ, ਉਪਰ ਨੂੰ ਅਸਮਾਨ ਨੂੰ ਜਾਣਾ, ਕਿਤੇ ਪੰਜਾਹ ਗਜ 'ਤੇ ਸਿਰ ਗਿਆ, ਕਿਧਰੇ ਧੜ ਗਿਰ ਗਿਆ, ਕਿਤੇ ਲੱਤਾਂ ਗਿਰ ਗਈਆਂ। ਕਿਤੇ ਬਾਹਾਂ ਗਿਰ ਗਈਆਂ, ਕਿਤੇ ਆਂਦਰਾਂ ਗਿਰ ਗਈਆਂ, ਆਹ ਹਾਲ ਹੁੰਦਾ ਸੀਗਾ। ਕੋਈ ਵਜੂਦ ਨਹੀਂ ਸੀ ਰਹਿੰਦਾ ਬੰਦੇ ਦਾ।

ਉਹ ਬੱਚਾ ਮਾਂ ਕੋਲ ਚਲਿਆ ਗਿਆ। ਮਾਂ ਦਾ attitude ਕੀ ਸੀ? ਮਾਂ ਕਹਿੰਦੀ, ਤੂੰ ਕਿਉਂ ਆ ਗਿਆ, ਜਦੋਂ ਗੁਰੂ ਤੇਗ ਬਹਾਦਰ ਸਾਹਿਬ ਦਾ ਸ਼ਹੀਦੀ ਜਹਾਜ਼ ਖੜ੍ਹਾ ਹੈ ਤੂੰ ਕਿਉਂ ਆਇਆ? ਤੂੰ ਕੀ ਗੱਲ ਕਰੀ ਹੈ ਉਹਦੇ ਨਾਲ? ਕਹਿੰਦਾ, ਮਾਂ ਮੈਂ ਤਾਂ ਕੁਛ ਨਹੀਂ ਕਰਿਆ, ਮੈਨੂੰ ਖੜ੍ਹਨ ਹੀ ਨਹੀਂ ਦਿੰਦੇ ਕਹਿੰਦੇ ਨੱਠ ਇੱਥੋਂ। ਕਹਿੰਦੀ ਨਾ ਬੇਟਾ! ਨਹੀਂ ਨੱਠਣਾ, ਐਸ ਵੇਲੇ ਦਾਗ ਲੱਗ ਜਾਏਗਾ ਮੇਰੀ ਕੁੱਖ ਨੂੰ ਜੇ ਤੂੰ ਸ਼ਹੀਦੀ ਨਾ ਦਿੱਤੀ, ਮੈਂ ਬੜੀ ਪ੍ਰਸੰਨ ਹੋਵਾਂਗੀ ਕਿ ਮੈਂ ਐਸੇ ਪੁੱਤਰ ਨੂੰ ਜਨਮ ਦਿੱਤਾ ਹੈ, ਜਿਹਨੇ ਦੇਸ਼ ਦੇ ਵਾਸਤੇ ਆਪਣੀ ਜਿੰਦ ਕੁਰਬਾਨ ਕਰ ਦਿੱਤੀ। ਕਹਿੰਦੀ, ਐਸ ਤਰ੍ਹਾਂ ਕਰ, ਮਿਸਟਰ ਕਾਬਨ ਨੂੰ ਕਹਿ ਮੈਂ ਇੱਕ ਗੱਲ ਦੱਸਣੀ ਹੈ, ਜਦੋਂ ਨੀਵਾਂ ਹੋਵੇ ਉਹਦੀ ਦਾਹੜੀ ਫੜ ਲਈ, ਉਹਦੀ ਧੁੰਨੀ ਤਕ ਦਾਹੜੀ ਸੀ। ਇਸ ਬੱਚੇ ਨੇ ਦਾਹੜੀ ਫੜ ਲਈ। ਜ਼ੋਰ ਲਾ ਰਹੇ, ਨਾਲ ਹੀ ਲਟਕ ਗਿਆ। ਨਾਭੇ ਦਾ ਇੱਕ ਰਾਮ ਸਿੰਘ ਸੀਗਾ, ਜਿਹਨੂੰ ਨਾਇਬ ਸੂਬੇਦਾਰ ਅੱਜਕੱਲ੍ਹ ਕਹਿੰਦੇ ਨੇ, ਉਹਨੇ ਕਿਰਚ ਕੱਢ ਕੇ ਦੋਵੇਂ ਬਾਹਵਾਂ ਵੱਢ ਦਿੱਤੀਆਂ ਤੇ ਗਰਦਨ ਵੱਢ ਦਿੱਤੀ ਉਹਦੀ। ਮਾਂ ਉਥੇ ਹੀ ਜੈਕਾਰੇ ਬੁਲਾਵੇ ਉੱਚੀ-ਉੱਚੀ।

ਇਹ ਕੋਈਓ ਹੈ ਵਿਰਲਾ-ਵਿਰਲਾ ਪੁਰਸ਼ ਜਿਹਦੇ ਵਿੱਚ ਇਹ ਤਾਕਤ ਹੋਵੇ, ਇਸ ਗੱਲ 'ਚ ਨਾ ਆਵੇ ਨਾ ਫਸੇ। ਬਾਕੀ ਸੰਸਾਰ ਕੀ ਹੈ? ਬਾਕੀ ਸੰਸਾਰ ਤਾਂ ਮਾਇਆ ਦੀ ਜਿਹੜੀ ਚਮਕ ਦਮਕ ਹੈ, ਜਾਲ ਹੈ ਬੜਾ ਮਿੱਠਾ ਤੇ ਪਿਆਰਾ। ਉਹਦੇ ਵਿੱਚ ਮੋਹਿਆ ਗਿਆ ਤੇ ਆਪਣੇ ਦੁੱਖ ਨੂੰ ਦੂਰ ਕਰਨ ਦਾ ਸਾਰਾ ਹੀ :"ਪ੍ਰੋਗਰਾਮ ਭੁੱਲ ਗਿਆ।

***ਧਾਰਨਾ – ਬੰਦਾ ਨਾਮ ਦੇ ਜਪਣ ਨੂੰ ਆਇਆ,***
***ਮਾਇਆ ਵਾਲਾ ਜਾਲ ਪੈ ਗਿਆ।***

***ਯਾ ਜੁਗ ਮਹਿ ਏਕਹਿ ਕਉ ਆਇਆ ॥***
***ਜਨਮਤ ਮੋਹਿਓ ਮੋਹਨੀ ਮਾਇਆ ॥***
***ਗਰਭ ਕੁੰਟ ਮਹਿ ਉਰਧ ਤਪ ਕਰਤੇ ॥***
***ਸਾਸਿ ਸਾਸਿ ਸਿਮਰਤ ਪ੍ਰਭੁ ਰਹਤੇ ॥***
***ਉਰਝਿ ਪਰੇ ਜੋ ਛੋਡਿ ਛਡਾਨਾ ॥***
***ਦੇਵਨਹਾਰੁ ਮਨਹਿ ਬਿਸਰਾਨਾ ॥ ਅੰਗ – ੨੫੧***

ਜਾਲ ਵਿੱਚ ਫਸ ਗਿਆ ਆਉਂਦਾ ਹੀ। ਦੁੱਖ ਦੂਰ ਕਰਨ ਵਾਸਤੇ ਮਾਨਸ ਦੇਹੀ ਪ੍ਰਾਪਤ ਹੋਈ ਸੀ ਕਿ ਸਾਰੇ ਦੁੱਖਾਂ ਤੋਂ ਬਰੀ ਹੋ ਜਾ। ਜਿਨ੍ਹਾਂ ਨੂੰ ਲਗਨ ਲੱਗੀ, ਮਹਾਤਮਾ ਬੁੱਧ ਨੂੰ ਲਗਨ ਲੱਗੀ, ਨਹੀਂ ਪਿੱਛੇ ਮੁੜਿਆ ਘਰ, ਜਦੋਂ ਤੱਕ ਦੁੱਖਾਂ ਦਾ ਖਾਤਮਾ ਨਹੀਂ ਕਰ ਲਿਆ। ਸੰਸਾਰ ਨੂੰ ਦੱਸ ਦਿੱਤਾ ਕਿ ਦੁੱਖ ਦਾ ਖਾਤਮਾ ਐਸ ਤਰੀਕੇ ਨਾਲ ਚਾਨਣਾ ਹੋ ਜਾਵੇ ਅੰਦਰ ਤਾਂ ਹੁੰਦਾ ਹੈ। ਨਹੀਂ ਤਾਂ ਹੁੰਦਾ ਨਹੀਂ। ਸੋ ਮਹਾਰਾਜ ਕਹਿੰਦੇ –

***ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ ॥***
***ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ ॥***
***ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ ॥***
***ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ ॥***
***ਅੰਗ – ੯੨੧***

ਮਾਇਆ ਨੇ ਭੁਲਾ ਦਿੱਤਾ, ਅੰਦਰ ਤਾਂ ਨੌਂ ਮਹੀਨੇ ਕਰਦਾ ਰਿਹਾ ਕਿ ਹੇ ਵਾਹਿਗੁਰੂ! ਮੈਨੂੰ ਇੱਥੋਂ ਕੱਢ ਲੈ ਤੂੰ, ਕੁੰਭੀ ਨਰਕ 'ਚੋਂ, ਮੈਂ ਤੇਰਾ ਸਵਾਸ-ਸਵਾਸ ਨਾਮ ਜਪਾਂਗਾ। ਉਹ ਕਹਿੰਦੇ ਨਹੀਂ ਪਿਆਰਿਆ ਜਦੋਂ ਤੇਰਾ ਪਹਿਲਾ ਸਵਾਸ ਆਉਣਾ ਹੈ ਨਾ ਮਾਤਾ ਦੇ ਪੇਟ ਤੋਂ ਬਾਹਰ ਆ ਕੇ ਓਸੇ ਵੇਲੇ ਤੇਰੇ ਅੰਦਰ ਇੱਕ ਐਸੀ ਕਿਰਿਆ ਹੋਣੀ ਹੈ ਜਿਹਦੇ ਨਾਲ ਤੂੰ ਮੋਹਿਆ ਜਾਣਾ ਹੈ। ਸਭ ਤੋਂ ਪਹਿਲਾਂ ਬੱਚੇ ਨੂੰ ਖਿਆਲ ਕਿਹੜੀ ਚੀਜ਼ ਦਾ ਆਉਂਦਾ ਹੈ? ਉਹਨੂੰ ਆਉਂਦਾ ਹੈ ਕਿ ਮੈਂ ਕੁਛ ਖਾਵਾਂ, ਪੀਵਾਂ, ਭੁੱਖ ਲਗਦੀ ਹੈ। ਪੈਦਾ ਹੁੰਦੇ ਸਾਰ। ਬੀਬੀਆਂ ਕੀ ਕਰਦੀਆਂ ਨੇ ਕਹਿੰਦੀਆਂ ਨੇ ਕਿ ਛੇਤੀ ਦਿਓ ਇਹਨੂੰ ਗੁੜ੍ਹਤੀ, ਕੋਈ ਕਿਸੇ ਚੀਜ਼ ਦੀ, ਕੋਈ ਕਿਸੇ ਚੀਜ਼ ਦੀ, ਉਹਦੇ ਬੁੱਲ੍ਹਾਂ ਨੂੰ ਲਾਉਂਦੇ ਨੇ, ਛੇਤੀ ਦੇ ਕੇ ਕਿ ਕਿਤੇ ਇਹਦੀ ਜਿਹੜੀ ਭੁੱਖ ਲੱਗੀ ਹੈ, ਇਹ ਕਿਸੇ ਤਰੀਕੇ ਨਾਲ ਥੋੜ੍ਹੀ ਦੇਰ ਨੂੰ ਦੂਰ ਕਰਾਂਗੇ। ਉਹ ਭੁੱਖ ਲਗਦੀ ਹੈ, ਮਹਾਰਾਜ ਕਹਿੰਦੇ ਦੇਖੋ –

***ਪਹਿਲੈ ਪਿਆਰਿ ਲਗਾ ਥਣ ਦੁਧਿ ॥ ਅੰਗ – ੧੩੭***

ਮਾਂ ਦਾ ਜਿਹੜਾ ਦੁੱਧ ਹੈ ਉਹਦੇ ਨਾਲ ਪਿਆਰ ਪੈ ਗਿਆ ਕਿ ਇੱਥੋਂ ਮੇਰੀ ਭੁੱਖ ਦੂਰ ਹੁੰਦੀ ਹੈ। ਫੇਰ ਪਛਾਣ ਆ ਗਈ।

***ਦੂਜੈ ਮਾਇ ਬਾਪ ਕੀ ਸੁਧਿ ॥ ਅੰਗ – ੧੩੭***

ਕਿ ਆਹ ਮੇਰੇ ਮਾਂ-ਬਾਪ ਨੇ।

***ਤੀਜੈ ਭਯਾ ਭਾਭੀ ਬੇਬ ॥ ਚਉਥੈ ਪਿਆਰਿ ਉਪੰਨੀ ਖੇਡ ॥ ਪੰਜਵੈ ਖਾਣ ਪੀਅਣ ਕੀ ਧਾਤੁ ॥ ਛਿਵੈ ਕਾਮੁ ਨ ਪੁਛੈ ਜਾਤਿ ॥ ਸਤਵੈ ਸੰਜਿ ਕੀਆ ਘਰ ਵਾਸੁ ॥ ਅਠਵੈ ਕ੍ਰੋਧੁ ਹੋਆ ਤਨ ਨਾਸੁ॥ ਨਾਵੈ ਧਉਲੇ ਉਭੇ ਸਾਹ ॥ ਦਸਵੈ ਦਧਾ ਹੋਆ ਸੁਆਹ ॥***
***ਗਏ ਸਿਗੀਤ ਪੁਕਾਰੀ ਧਾਹ ॥ ਉਡਿਆ ਹੰਸੁ ਦਸਾਏ ਰਾਹ ॥***
***ਆਇਆ ਗਇਆ ਮੁਇਆ ਨਾਉ ॥***
***ਪਿਛੈ ਪਤਲਿ ਸਦਿਹੁ ਕਾਵ ॥ ਨਾਨਕ ਮਨਮੁਖਿ ਅੰਧੁ ਪਿਆਰੁ ॥***
***ਬਾਝੁ ਗੁਰੂ ਡੁਬਾ ਸੰਸਾਰੁ ॥ ਅੰਗ – ੧੩੭-੧੩੮***

ਸਾਰੀ ਹਿਸਟਰੀ ਲਿਖ ਦਿੱਤੀ ਮਹਾਰਾਜ ਨੇ। ਜਿਹੜੇ ਕੰਮ ਨੂੰ ਕਰਨ ਆਇਆ ਸੀ ਉਹ ਤਾਂ ਪਾਸੇ ਹੀ ਰਹਿ ਗਿਆ, ਫਸ ਗਿਆ ਮਾਇਆ 'ਚ। ਮਹਾਰਾਜ ਕਹਿੰਦੇ, ਇਹੋ ਜਿਹਾ ਵਧੀਆ ਮਾਇਆ ਨਾਲ ਇਹਦੀ ਸ਼ਕਲ ਕਮਾਲ ਦਰਜੇ ਦੀ ਹੈ। ਇਹ ਕੇਵਲ ਮੋਹ ਦੀ ਹੀ ਨਹੀਂ ਹੈ। ਇਹ ਮਨਮੁਖ ਜਿਹੜੇ ਗੁਰੂ ਦੀ ਗੱਲ ਨਹੀਂ ਸੁਣਦੇ, ਉਨ੍ਹਾਂ ਨੂੰ ਖਾ ਜਾਂਦੀ ਹੈ ਬਿਲਕੁਲ ਹੀ। ਐਸ ਤਰ੍ਹਾਂ ਪੜ੍ਹ ਲਓ –

***ਧਾਰਨਾ – ਖਾ ਲਿਆ ਜਗ ਸਾਰਾ ਜੀ,***
***ਮਾਇਆ ਇਹ ਮੋਹਣੀ ਬਹੁਤੀ।***

***ਮਾਇਆ ਮਮਤਾ ਮੋਹਣੀ***
***ਜਿਨਿ ਵਿਣੁ ਦੰਤਾ ਜਗੁ ਖਾਇਆ ॥ ਅੰਗ – ੬੪੩***

ਦੰਦਾਂ ਨਾਲ ਤਾਂ ਖਾਇਆ ਜਾਂਦਾ ਹੈ ਇਹਦੇ ਦੰਦ ਹੀ ਨਹੀਂ ਹਨ। ਇਹ ਮੋਹਣਪੁਣੇ 'ਚ ਹੀ ਲੁੱਟ ਲੈਂਦੀ ਹੈ, ਆਦਮੀ ਦੇ ਮਨ ਨੂੰ ਦੂਸ਼ਿਤ ਕਰ ਦਿੰਦੀ ਹੈ। ਕੋਈ ਧਨ ਦੇ ਸਾਮ੍ਹਣੇ ਆਉਣ 'ਤੇ ਮਲੀਨ ਹੋ ਜਾਂਦੇ ਨੇ, ਕੋਈ ਜੋਬਨ ਦਾ ਝਲਕਾਰਾ ਨਹੀਂ ਸਹਿ ਸਕਦਾ, ਕੋਈ ਆਪਣੀ ਪ੍ਰਭਤਾ ਦਾ ਨਹੀਂ ਸਹਿ ਸਕਦਾ, ਕੋਈ ਬੱਚਿਆਂ ਦੇ ਮੋਹ ਦੇ ਵਿੱਚ ਆ ਕੇ ਫਸ ਜਾਂਦਾ ਹੈ। ਕੋਈ ਸੋਨੇ ਦੇ ਅੰਦਰ। ਕਹਿੰਦੇ, ਸਭ ਨੂੰ ਖਾ ਜਾਂਦੀ ਹੈ। ਕਹਿੰਦੇ, ਕੋਈ ਬਚਦਾ ਵੀ ਹੈ? ਮਹਾਰਾਜ ਕਹਿੰਦੇ ਹਾਂ -

***ਮਨਮੁਖ ਖਾਧੇ ਗੁਰਮੁਖਿ ਉਬਰੇ***
***ਜਿਨੀ ਸਚਿ ਨਾਮਿ ਚਿਤੁ ਲਾਇਆ ॥*** ***ਅੰਗ - ੬੪੩***

ਨਾਮ ਦੀ ਗੱਲ ਫੇਰ ਆ ਗਈ, ਬਈ ਜਿਹਦਾ ਚਿੱਤ ਨਾਮ ਨਾਲ ਲੱਗ ਗਿਆ, ਉਹ ਬਚ ਗਏ ਇਸ ਤੋਂ।

ਗੁਰਮੁਖ ਅਵਸਥਾ ਦਾ ਪਹੁੰਚਿਆ ਹੋਇਆ ਇਹਨੂੰ ਦਲ ਕੇ ਮਲ ਕੇ ਚਰਨਾਂ ਦੇ ਵਿੱਚ ਲਾ ਲੈਂਦਾ ਹੈ। ਇਹਦੇ 'ਚ ਸ਼ਕਤੀ ਹੀ ਨਹੀਂ ਰਹਿਣ ਦਿੰਦਾ। ਹੱਥ ਬੰਨ੍ਹੀ ਫਿਰਦੀ ਹੈ ਕਿ ਮੇਰੇ ਤੋਂ ਸੇਵਾ ਕਰਾ ਲੈ। ਮਿੰਨਤਾਂ ਕਰਦੀ ਹੈ ਕਿ ਮੇਰੇ ਤੋਂ ਸੇਵਾ ਲੈ ਲਓ। ਕਹਿੰਦੇ, ਤੂੰ ਕਾਹਦੇ ਨਾਲ ਸੇਵਾ ਕਰ ਦਏਂਗੀ? ਕਹਿੰਦੀ, ਰਿੱਧੀਆਂ ਸਿੱਧੀਆਂ ਮੈਂ ਹੀ ਹਾਂ। ਜਦੋਂ ਸ਼ਕਤੀਆਂ ਆਉਣਗੀਆਂ ਲੋਕ ਨੱਠੇ ਆਉਣਗੇ ਕਿ ਆਹ ਤਾਂ ਜੀ ਬੜੀ ਸ਼ਕਤੀ ਹੈ ਇਹਦੇ ਵਿੱਚ। ਉਹ ਤਾਂ ਜਾਂਦੇ ਨੂੰ ਦਸ ਦਿੰਦਾ ਹੈ। ਉਹ ਤਾਂ ਪਹਿਲਾਂ ਹੀ ਕਹਿੰਦਾ ਹੈ ਕਿ ਫਲਾਣਾ ਸਿੰਘ ਜੀ ਆ ਗਏ, ਤੁਸੀਂ ਫਲਾਣੇ ਦੇਸ਼ 'ਚੋਂ ਆਏ ਓਂ, ਤੁਸੀਂ ਫਲਾਣੀ ਤਰੀਕ ਨੂੰ ਓਥੇ ਕੀ ਕਰਦੇ ਸੀ, ਮੇਲਾ ਦੇਖਦੇ ਸੀ? ਮੋਹਿਆ ਗਿਆ ਉਹ ਵੀ, ਉਹ ਕਹਿੰਦੀ ਮੈਂ ਇਹੋ ਜਿਹਾ ਕੰਮ ਕਰਦੀ ਹਾਂ, ਰਾਜਿਆਂ ਨੂੰ ਚਰਨਾਂ 'ਚ ਲਿਆ ਦੇਵਾਂਗੀ। ਕਰੋੜਾਂ ਰੁਪਿਆ ਲਿਆ ਕੇ ਤੇਰੇ ਕੋਲ ਸੁੱਟ ਦੇਵਾਂਗੀ। ਮੇਰੇ ਤੋਂ ਸੇਵਾ ਲੈ ਲੈ, ਕਿਉਂਕਿ ਦਲ ਕੇ ਮਲ ਦਿੱਤੀ। ਉਹ ਗੁਰਮੁਖ ਫੇਰ ਫਰਜ਼ ਤੋਂ ਕੁਤਾਹੀ ਨਹੀਂ ਕਰਦੇ, ਗੁਰਮੁਖਾਂ ਦੇ ਦੋ ਫਰਜ਼ ਹੁੰਦੇ ਨੇ। ਇੱਕ ਆਪਣਾ ਆਪਾ ਸੰਵਾਰਨਾ, ਇੱਕ ਸੰਸਾਰ ਦਾ ਭਲਾ ਕਰਨਾ। ਉਹਦੇ ਵਿੱਚ ਕੋਈ ਲੇਪ ਨਹੀਂ ਹੋਇਆ ਕਰਦਾ। ਕੇਵਲ ਭਲੇ ਵਾਸਤੇ ਸੁਭਾਅ ਦੇ ਹਿਸਾਬ ਨਾਲ ਕਰਦੇ ਨੇ, ਕੁਛ ਲੈਣ ਦੇਣ ਨੂੰ ਨਹੀਂ ਹੁੰਦਾ ਕਿ ਉਨ੍ਹਾਂ ਨੂੰ ਕੋਈ ਵਡੱਤਣ ਹੁੰਦੀ ਹੈ ਜੀ।

ਮਹਾਰਾਜ ਕਹਿੰਦੇ ਇਹ ਦਾਸੀ ਹੋ ਕੇ ਸੇਵਾ ਕਰਦੀ ਹੈ, ਬਿਲਕੁਲ ਅਨੁਸਾਰੀ ਹੋ ਕੇ -

***ਧਾਰਨਾ - ਦਾਸੀ ਹੋ ਕੇ ਕਾਰ ਕਮਾਵੇ,***
***ਮਾਇਆ ਸਾਧੂਆਂ ਦੀ।***

ਦਾਸੀ ਹੋ ਕੇ, ਨੌਕਰਾਣੀ ਬਣ ਕੇ। ਸਾਧੂ ਖਬਰਦਾਰ ਨੇ ਕਿ ਕਿਤੇ ਮੈਨੂੰ ਹੀ ਨਾ ਮੋਹ ਲਵੇ। ਉਹ ਨੇੜੇ ਨਹੀਂ ਆਉਣ ਦਿੰਦੇ ਇਹਨੂੰ। ਦਰਵਾਜ਼ੇ 'ਤੇ ਨਹੀਂ ਆਉਣ ਦੇਂਦੇ।

ਸੰਤ ਮਹਾਰਾਜ ਜੀ (ਸੰਤ ਈਸ਼ਰ ਸਿੰਘ ਜੀ ਰਾੜਾ ਸਾਹਿਬ ਵਾਲੇ) ਮਹਾਰਾਜ ਜੀ ਕਿਹਾ ਕਰਦੇ ਸੀ, ਕਹਿੰਦੇ ਅਸੀਂ ਮਾਇਆ ਬਾਹਰ ਰੋਕੀ ਹੋਈ ਹੈ। ਜਿੱਦਣ ਸਾਡਾ ਸਰੀਰ ਇੱਥੇ ਨਹੀਂ ਰਹਿਣਾ ਓਸ ਦਿਨ ਧੱਕਾ ਮਾਰ ਕੇ ਇਹਨੇ ਅੰਦਰ ਆ ਵੜਨਾ ਹੈ। ਓਥੇ ਕਹਿੰਦੇ ਵੱਡੇ-ਵੱਡੇ ਮੰਦਰ, ਵੱਡੇ-ਵੱਡੇ ਹਾਲ ਹੋਣਗੇ। ਅਸੀਂ ਨਹੀਂ ਕਹਿੰਦੇ ਨੇੜੇ ਆਉਣ ਦਿੰਦੇ, ਬਾਹਰ ਹੀ ਰੱਖਦੇ ਹਾਂ। ਬੜੀ ਇੱਕ ਗੁਪਤ ਗੱਲ ਦੱਸੀ। ਕਹਿੰਦੇ ਜਦੋਂ ਅਸੀਂ ਸਹੰਸਰਾਰ ਦਲ ਨੂੰ ਪਾਰ ਕਰ ਰਹੇ ਸੀ, ਸਾਨੂੰ ਆਵਾਜ਼ਾਂ ਆਉਣ ਲੱਗ ਗਈਆਂ ਕਿ ਮੈਂ ਫਲਾਣੀ ਸ਼ਕਤੀ ਹਾਂ, ਮੈਂ ਫਲਾਣੀ ਹਾਂ, ਤੁਹਾਨੂੰ ਇੱਥੋਂ ਬੈਠਿਆਂ ਨੂੰ ਹਜ਼ਾਰਾਂ ਮੀਲ ਦਿਖਾ ਸਕਦੀ ਹਾਂ। ਮੈਂ ਰਾਜਿਆਂ ਨੂੰ ਲਿਆ ਸਕਦੀ ਹਾਂ, ਜਿਹਨੂੰ ਤੁਸੀਂ ਫੁਰਨਾ ਕਰੋਂ ਇੱਕ ਦਮ ਤੁਹਾਡੇ ਚਰਨਾਂ 'ਚ ਆ ਕੇ ਗਿਰ ਜਾਏਗਾ। ਜਿਸ ਚੀਜ਼ ਦਾ ਫੁਰਨਾ ਕਰੋਂ, ਜੋ ਵੀ ਚੀਜ਼ਾਂ ਨੇ, ਧਨ ਦੌਲਤ, ਕੱਪੜਾ ਲੀੜਾ ਹਰ ਚੀਜ਼ ਇੱਥੇ ਪਹੁੰਚ ਜਾਏਗੀ। ਮਹਾਰਾਜ ਕਹਿੰਦੇ, ਸਾਡੇ ਮਨ ਵਿੱਚ ਬੜਾ ਵੈਰਾਗ ਸੀ, ਅਸੀਂ ਇਨ੍ਹਾਂ ਵਲ ਧਿਆਨ ਹੀ ਨਾ ਦਿੱਤਾ, ਲੰਘ ਗਏ ਅਸੀਂ ਓਥੋਂ। ਬੜਾ ਖਤਰਨਾਕ ਰਸਤਾ ਹੈ, ਉਸ ਤੋਂ ਹੇਠਾਂ ਨੂੰ ਰਾਹ ਆਉਂਦਾ ਹੈ, ਜੇ ਤਾਂ ਫਸ ਜਾਵੇ ਫੇਰ ਤਾਂ ਬਾਹਰ ਨਿਕਲ ਜਾਂਦਾ ਹੈ। ਜੇ ਬਚ ਜਾਵੇ ਫੇਰ ਚੜ੍ਹ ਜਾਂਦਾ ਹੈ। ਕਹਿੰਦੇ ਫੇਰ ਆਵਾਜ਼ਾਂ ਬੰਦ ਹੋ ਗਈਆਂ ਹੈਰਾਨ ਹੋ ਗਈਆਂ, ਐਨੇ ਸੋਹਣੇ ਵਸਤਰ ਪਾ-ਪਾ ਕੇ ਸਾਮ੍ਹਣੇ ਆਉਣ ਲੱਗ ਗਈਆਂ ਕਿ ਜੀ! ਮੈਂ ਅੰਤਰਜਾਮਤਾ ਸ਼ਕਤੀ ਹਾਂ ਤੁਸੀਂ ਮੈਨੂੰ ਅੰਗੀਕਾਰ ਕਰ ਲਓ। ਮੈਂ ਪ੍ਰੇਰਨਾ ਸ਼ਕਤੀ ਹਾਂ, ਮੈਂ ਦੂਰ-ਦਰਸ਼ਕ ਸ਼ਕਤੀ ਹਾਂ। ਇੱਥੋਂ ਬੈਠਿਆਂ ਨੂੰ ਤੁਹਾਨੂੰ ਬੰਬਈ ਦੀ ਗੱਲ ਸੁਣ ਜਾਏਗੀ। ਅਮਰੀਕਾ ਦਿਸ ਜਾਏਗਾ ਇੱਥੇ ਬੈਠਿਆਂ ਨੂੰ, ਗੁਪਤ ਪ੍ਰਗਟ ਹੋਣ ਦੀ ਸ਼ਕਤੀ ਆ ਜਾਏਗੀ। ਮਹਾਰਾਜ ਕਹਿੰਦੇ ਅਸੀਂ ਧਿਆਨ ਹੀ ਨਾ ਦਿੱਤਾ, ਕਹਿੰਦੇ ਅਖੀਰ ਹੈਂਕੜ ਤਾਂ ਗਈ ਹੱਟ। ਜਦੋਂ ਅਸੀਂ ਮੰਜ਼ਲ ਤੱਕ ਪਹੁੰਚੇ, ਫੇਰ ਰੋ-ਰੋ ਕੇ ਬੇਨਤੀਆਂ ਕਰਦੀਆਂ ਨੇ ਸਾਡੇ ਤੋਂ ਵੀ ਕੋਈ ਸੇਵਾ ਲੈ ਲਓ, ਅਸੀਂ ਸਫਲੀਆਂ ਹੋ ਜਾਈਏ। ਪਾਪੀ ਸਾਨੂੰ ਪਾਪ ਕਰਮਾਂ 'ਚ ਲਾਉਂਦੇ ਨੇ ਤੁਸੀਂ ਕ੍ਰਿਪਾ ਕਰੋ ਸਾਡੇ ਉਤੇ ਭਲਾ ਕਰੋ, ਪਰਉਪਕਾਰ ਦਾ ਕੰਮ ਸਾਡੇ ਤੋਂ ਲੈ ਲਿਆ ਕਰੋ। ਸਾਡਾ ਬਲ ਨਹੀਂ ਤੁਹਾਡੇ 'ਤੇ ਪਏਗਾ, ਅਸੀਂ ਹਾਰ ਗਈਆਂ। ਮਹਾਰਾਜ ਕਹਿੰਦੇ -

***ਗੁਰਮੁਖਿ ਕੋਈ ਗਾਰੜੂ ਤਿਨਿ ਮਲਿ ਦਲਿ ਲਾਈ ਪਾਇ ॥***
***ਨਾਨਕ ਸੇਈ ਉਬਰੇ ਜਿ ਸਚਿ ਰਹੇ ਲਿਵ ਲਾਇ ॥***
***ਅੰਗ - ੫੧੦***

ਕੋਈ ਗੁਰਮੁਖ ਹੈ ਗਾਰੜੂ ਜਿਹਨੇ ਪੈਰਾਂ ਥੱਲੇ ਮਿੱਧ ਕੇ ਇਹਨੂੰ ਸੇਵਾ 'ਚ ਲਾ ਲਿਆ। ਨਹੀਂ ਤਾਂ ਸਾਰਾ ਹੀ ਜਗ ਇਸ ਮਾਇਆ ਨੇ ਮੋਹ ਲਿਆ।

***ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ ॥***
***ਇਸ ਕੀ ਸੇਵਾ ਜੋ ਕਰੇ ਤਿਸ ਹੀ ਕਉ ਫਿਰਿ ਖਾਇ ॥***
***ਅੰਗ - ੫੧੦***

ਕਰਦੀ ਕੀ ਹੈ? ਜਿਹੜਾ ਇਹਦੀ ਸੇਵਾ ਕਰੇਗਾ, ਉਹਨੂੰ ਹੀ ਖਾ ਜਾਂਦੀ ਹੈ। ਸੋ ਇਸ ਤਰ੍ਹਾਂ ਦੇ ਨਾਲ ਸਾਧਸੰਗਤ ਜੀ! ਇਸ ਮਨੁੱਖ ਨੂੰ ਇਹ ਨਹੀਂ ਪਤਾ ਕਿ ਮੇਰਾ ਸਰੀਰ ਜਿਹੜਾ ਹੈ ਇਹ ਮੈਂ ਹਾਂ ਕਿ ਮੈਂ ਕੋਈ ਹੋਰ ਹਾਂ। ਉਹ ਕਿਉਂ ਨਹੀਂ ਪਤਾ ਲਗਦਾ ਕਿਉਂਕਿ ਮਾਇਆ ਨੇ ਮੋਹ ਲਿਆ ਇਹਨੂੰ। ਮੋਹੇ ਹੋਏ ਨੂੰ ਸੁਰਤ ਹੀ ਨਹੀਂ ਆਉਂਦੀ। ਐਵੇਂ ਜਿਵੇਂ ਤੁਰ ਜਾਂਦਾ ਹੈ। ਆਇਆ ਤਾਂ ਸੀ ਦੁੱਖ ਦਾ ਖਾਤਮਾ ਕਰਨ ਵਾਸਤੇ; ਸਤਿ, ਚਿੱਤ, ਅਨੰਦ ਦੀ ਪ੍ਰਾਪਤੀ, ਆਪਣੇ ਸਰੂਪ ਦੀ ਗਿਆਤ ਵਾਸਤੇ ਲੇਕਿਨ ਮਾਇਆ ਦਾ ਮੋਹਿਆ ਹੋਇਆ ਐਵੇਂ ਜਿਵੇਂ ਤੁਰ ਗਿਆ। ਹੁਣ ਕੋਈ ਤਰੀਕਾ ਵੀ ਹੈ ਇਹਦਾ ਜਿਹੜਾ ਸਾਡੀ ਸਮਝ 'ਚ ਆ ਜਾਵੇ। ਜੰਗਲਾਂ 'ਚ ਅਸੀਂ ਨਹੀਂ ਜਾ ਸਕਦੇ, ਘਰ ਬਾਰ ਅਸੀਂ

ਨਹੀਂ ਛੱਡ ਸਕਦੇ। ਬੁਝਦਿਲੀ ਹੈ ਘਰ ਛੱਡਣਾ, ਜ਼ਿੰਮੇਵਾਰੀਆਂ ਤੋਂ ਨੱਠ ਜਾਣਾ ਕੋਈ ਅਕਲ ਦੀ ਗੱਲ ਨਹੀਂ ਹੁੰਦੀ। ਬਈ ਕਰੀਏ ਕੀ ਅਸੀਂ। ਮਹਾਰਾਜ ਕਹਿੰਦੇ, ਦੱਸ ਤਾਂ ਦਿੱਤਾ ਕਿ ਨਾਮ ਨੂੰ ਲੈ ਆਓ, ਨਾਮ ਨੂੰ ਅੰਮ੍ਰਿਤ ਕਹਿੰਦੇ ਨੇ। ਜਿਸ ਅੰਮ੍ਰਿਤ ਨੂੰ –

***ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ***
***ਸੁ ਅੰਮ੍ਰਿਤੁ ਗੁਰ ਤੇ ਪਾਇਆ ॥ ਅੰਗ – ੫੧੦***

ਉਹ ਗੁਰੂ ਤੋਂ ਨਾਮ ਮਿਲਿਆ, –

***ਸਤਿਗੁਰ ਸੇਵੈ ਲਗਿਆ ਕਢਿ ਰਤਨੁ ਦੇਵੈ ਪਰਗਾਸਿ ॥***
***ਅੰਗ – ੪੦***

ਸਤਿਗੁਰੂ ਕੋਲ ਨਾਮ ਦੀ ਦਾਤ ਹੈ। ਉਹਨੂੰ ਅੰਮ੍ਰਿਤ ਕਹਿੰਦੇ ਨੇ। ਮਹਾਰਾਜ ਜੀ ਬਿਲਕੁਲ ਸਾਫ ਕਹਿੰਦੇ ਨੇ ਕਿ ਇਹ ਅੰਮ੍ਰਿਤ ਜਦੋਂ ਤੇਰੇ ਅੰਦਰੋਂ ਨਿਕਲ ਆਇਆ –

***ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ***
***ਮਨਮੁਖਾ ਸਾਦੁ ਨ ਪਾਇਆ ॥ ਅੰਗ – ੬੪੪***

***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥***
***ਦੇਹੀ ਮਹਿ ਇਸ ਕਾ ਬਿਸ੍ਰਾਮੁ ॥ ਅੰਗ – ੨੯੩***

ਜਦੋਂ ਤੂੰ ਪਹੁੰਚ ਗਿਆ ਅੰਮ੍ਰਿਤ ਦੇ ਕੁੰਡ ਤੱਕ, ਫੇਰ ਕੀ ਹੋਏਗਾ। ਜਿਹਨੂੰ ਅਸੀਂ ਨਾਮ ਕਹਿੰਦੇ ਹਾਂ, ਓਹੀ ਚੀਜ਼ ਹੈ ਉਹ ਅੰਮ੍ਰਿਤ, ਜਿਹਨੂੰ ਪੀ ਕੇ ਮ੍ਰਿਤੂ ਨਹੀਂ ਹੁੰਦੀ, ਕਦੇ ਮੌਤ ਨਹੀਂ ਆਉਂਦੀ, ਨਾ ਕਦੇ ਜੂਨਾਂ 'ਚ ਆਉਂਦਾ ਹੈ। ਹੁੰਦਾ ਕੀ ਹੈ? ਕਹਿੰਦੇ ਪ੍ਰਮੇਸ਼ਰ ਬਣ ਜਾਂਦਾ ਹੈ, ਜਿਹਨੇ ਅੰਮ੍ਰਿਤ ਪੀ ਲਿਆ। ਅਮਰਾਪਦ ਉਹਨੂੰ ਪ੍ਰਾਪਤ ਹੋ ਜਾਂਦਾ ਹੈ। ਉਹ ਜਿਹੜਾ ਅੰਮ੍ਰਿਤ ਹੈ, ਜਿਹੜਾ 'ਨਾਮ' ਦਿੱਤਾ ਹੈ ਪੰਜ ਪਿਆਰਿਆਂ ਨੇ ਉਹਨੂੰ ਵਿਧੀ ਦੇ ਨਾਲ ਜਪਦੇ ਜਾਓ, ਜਪਦੇ ਜਾਓ। ਪੱਕਾ ਇਰਾਦਾ ਕਰ ਲਓ ਕਿ ਅੰਮ੍ਰਿਤ ਦੇ ਕੁੰਡ 'ਤੇ ਪਹੁੰਚਣਾ ਹੈ। ਜਦੋਂ ਤੁਸੀਂ ਕੁੰਡ 'ਤੇ ਪਹੁੰਚੇ ਮਹਾਰਾਜ ਕਹਿੰਦੇ। ਤੇਰੇ ਅੰਦਰ ਹੈ ਟੋਲ੍ਹ ਲੈ, ਕਿੱਥੇ ਪਿਆ ਹੈ ਇਹ ਪਿਆਲਾ। ਪਹਿਲਾਂ ਤਾਂ ਨਿਸ਼ਚਾ ਕਰ ਕਿ ਇਹ ਨਾਉਂ ਦੋ ਨੇ, ਹੈ ਇੱਕੋ ਹੀ ਗੱਲ। ਇਸ ਤਰ੍ਹਾਂ ਮਹਾਰਾਜ ਕਹਿੰਦੇ, ਪੜ੍ਹੋ ਪਿਆਰ ਨਾਲ–

***ਧਾਰਨਾ – ਸੁਣ ਮੇਰੇ ਮਨਾ ਅੰਮ੍ਰਿਤੁ ਹਰਿ ਹਰਿ ਨਾਮ ਹੈ।***

ਭੁਲੇਖਾ ਕੱਢ ਦਿੱਤਾ ਮਹਾਰਾਜ ਨੇ, ਕਹਿੰਦੇ ਜਿਹਨੂੰ ਅਸੀਂ ਨਾਮ ਕਹਿੰਦੇ ਹਾਂ, ਉਹਨੂੰ ਹੀ ਅੰਮ੍ਰਿਤ ਕਹਿੰਦੇ ਹਾਂ। ਉਹਦੀ ਪ੍ਰਾਪਤੀ ਵਾਸਤੇ ਤੈਨੂੰ ਬਾਹਰੋਂ ਅੰਮ੍ਰਿਤ ਪੀਣਾ ਪੈਣਾ ਹੈ, ਜਦੋਂ ਬਾਹਰੋਂ ਪੀਵੇਂਗਾ, ਪੰਜ ਪਿਆਰੇ ਮੰਤ੍ਰ ਦੇ ਦਿੰਦੇ ਨੇ। ਠਾਕ ਦਿੰਦੇ ਨੇ ਇਨ੍ਹਾਂ ਇੰਦਰਿਆਂ ਨੂੰ –

***ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥ ਅੰਗ – ੨੭੪***
***ਕਰਨ ਨ ਸੁਨੈ ਕਾਹੂ ਕੀ ਨਿੰਦਾ ॥ ਅੰਗ – ੨੭੪***

ਸੋ ਇਹਦਾ ਜਦੋਂ ਬੰਨ੍ਹ ਦਿੱਤਾ ਬਾਹਰਲਾ ਜਿੰਨਾਂ ਵੀ ਸੀ, ਗਲ੍ਹੀਆਂ ਸੀ ਜਿੰਨੀਆਂ ਵੀ, ਬੰਦ ਕਰ ਦਿੱਤੇ। ਫੇਰ ਮਨ ਜਿਹੜਾ ਹੈ ਉਹ ਬਾਹਰ ਨੂੰ ਚੜ੍ਹਾਈ ਨਹੀਂ ਕਰਦਾ, ਅੰਦਰ ਨੂੰ ਚੜ੍ਹਾਈ ਕਰਦਾ ਹੈ। ਪਾਣੀ ਨਿਕਲਦਾ ਹੋਵੇ ਕਿਸੇ ਚੁਬੱਚੇ ਵਿੱਚੋਂ, ਚੁਬੱਚੇ ਦੇ ਜਿਹੜੀਆਂ ਮੋਰੀਆਂ ਨੇ ਪਾਣੀ ਨਿਕਲਣ ਵਾਲੀਆਂ, ਉਹਨ੍ਹਾਂ 'ਚ ਲੀਰਾਂ ਫਸਾ ਦਿਓ, ਕੀ ਹੋਏਗਾ ਉਛਲਣਾ ਸ਼ੁਰੂ ਹੋ ਜਾਏਗਾ, ਭਰ ਜਾਏਗਾ ਉਪਰ ਤੱਕ। ਇਵੇਂ ਜਿਵੇਂ ਆਦਮੀ ਦੇ ਅੰਦਰ ਫੇਰ ਚੜ੍ਹਾਈ ਚੜ੍ਹਦਾ ਹੈ। ਜਦੋਂ ਤੱਕ ਅੱਖਾਂ ਚੰਗਾ ਮੰਦਾ ਦੇਖਦੀਆਂ ਨੇ, ਕੰਨ ਮਾੜੀਆਂ ਗੱਲਾਂ ਸੁਣਦੇ ਨੇ, ਹੱਥ ਗਲਤ ਗੱਲਾਂ ਕਰਦੇ ਨੇ, ਪੈਰ ਗਲਤ ਥਾਂ ਚੱਲ ਕੇ ਜਾਂਦੇ ਨੇ, ਇਹ ਸੁਰਾਖ ਜੋ ਹੋਏ ਨੇ ਇਹ ਬੰਦ ਨਹੀਂ ਹੋਏ। ਜਦੋਂ ਇਹ ਠਾਕ ਦਿੱਤੇ, ਨੌ ਦੇ ਨੌ ਦਰ। ਫੇਰ ਕੀ ਹੋਏਗਾ? ਇਧਰੋਂ ਤਾਂ ਪਰੈਸ਼ਰ ਲੀਕ ਨਹੀਂ ਹੋ ਸਕਦਾ, ਫੇਰ ਅੰਦਰ ਇੱਕ ਦਰ ਖੁਲ੍ਹਾ ਹੈ ਉਹਨੂੰ ਤੋੜੇਗਾ ਜਾ ਕੇ। ਰੋਜ਼ ਮਸ਼ੀਨਾਂ ਨਾਲ ਤੁਹਾਡਾ ਵਾਹ ਪੈਂਦਾ ਹੈ, ਜੇ ਪਰੈਸ਼ਰ ਲੀਕ ਕਰੇ ਗੱਡੀ ਹੀ ਨਹੀਂ ਚੱਲਦੀ। ਮਕੈਨਿਕ ਕਹਿੰਦੇ ਹੈ ਕਿ ਪਰੈਸ਼ਰ ਲੀਕ ਕਰਦਾ ਹੈ, ਇਹਦੇ ਵਿੱਚ ਜੋ ਪੁਰਜ਼ਾ ਪਾਇਆ ਹੈ ਉਹ ਖਰਾਬ ਹੋ ਗਿਆ, ਫੇਰ ਉਹ ਨਵਾਂ ਪਾ ਦਿੰਦਾ ਹੈ। ਫੇਰ ਪਰੈਸ਼ਰ ਉਪਰ ਨੂੰ ਚੱਲਣ ਲੱਗ ਗਿਆ, ਉਹਨੇ ਕੀ ਕਰਿਆ ਗੱਡੀ ਚਲਾ ਦਿੱਤੀ। ਇਵੇਂ ਜਿਵੇਂ ਅਸੀਂ ਨੌਂ ਦਰਵਾਜ਼ੇ ਬੰਦ ਕਰਦੇ ਹਾਂ, ਤਾਂ ਫੇਰ ਅਨਹਦ ਵਾਜੇ ਵੱਜਣੇ ਸ਼ੁਰੂ ਹੋ ਜਾਣਗੇ। ਜਦੋਂ ਦਰਵਾਜ਼ੇ ਬੰਦ ਕਰ ਲਏ, ਸੁਰਤੀ ਨੇ ਉਪਰ ਨੂੰ ਚੜ੍ਹਨਾ ਹੈ। ਸੁਰਤੀ ਨੇ ਅੰਮ੍ਰਿਤ ਕੁੰਡ ਤੱਕ ਪਹੁੰਚ ਜਾਣਾ ਹੈ। ਉਹ ਕਰੇਗੀ ਕੀ? ਮਹਾਰਾਜ ਕਹਿੰਦੇ –

***ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ***
***ਅੰਮ੍ਰਿਤੁ ਗੁਰਮਤਿ ਪਾਏ ਰਾਮ ॥ ਅੰਗ – ੫੩੮***

ਗੁਰੂ ਦੀ ਮੱਤ ਧਾਰਨ ਕਰੇ ਤੋਂ ਬਗੈਰ ਅੰਮ੍ਰਿਤ ਨਹੀਂ ਪ੍ਰਾਪਤ ਹੁੰਦਾ। ਅਸੀਂ ਇੱਥੇ ਹੀ satisfy ਹੋ ਗਏ ਕਿ ਪੰਜ ਪਿਆਰਿਆਂ ਨੇ ਸਾਨੂੰ ਅੰਮ੍ਰਿਤ ਛਕਾ ਦਿੱਤਾ। ਹੁਣ ਗੁਰੂ ਸਾਹਿਬ ਸਾਡੀ ਉਸਤਤ ਕਰੀ ਜਾਣ, ਨਾ ਬਿਲਕੁਲ ਨਹੀਂ, ਮਹਾਰਾਜ ਕਹਿੰਦੇ ਇਹ ਤਾਂ ਤੈਨੂੰ ਦਾਖਲਾ ਦਿੱਤਾ ਹੈ ਪਾਹੁਲ ਪਿਲਾ ਕੇ। ਅੰਮ੍ਰਿਤ ਤਾਂ ਨਾਮ ਹੈ।

***ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ***
***ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ ॥ ਅੰਗ – ੫੩੮***

ਵਿਹੁ ਚੜ੍ਹ ਗਈ ਤੈਨੂੰ, ਹੁਣ ਇਹ ਵਿਹੁ ਉਤਰਦੀ ਨਹੀਂ ਕਿਸੇ ਤਰੀਕੇ ਨਾਲ। ਜਦੋਂ ਅੰਮ੍ਰਿਤ ਦਾ ਕੁੰਡ ਤੇਰੇ ਅੰਦਰ ਪ੍ਰਗਟ ਹੋ ਗਿਆ, ਇਹ ਫੈਲੀ ਹੋਈ ਬਿਹੁ ਉਸ ਵੇਲੇ ਉਤਰ ਜਾਏਗੀ। ਸੋ ਜੋ ਮੈਂ ਬੇਨਤੀਆਂ ਕੀਤੀਆਂ ਨੇ ਉਹ ਇਹ ਹੈ ਕਿ ਆਏ ਤਾਂ ਪਿਆਰਿਓ ਅਸੀਂ ਹੋਰ ਕੰਮ ਕਰਨ ਵਾਸਤੇ ਸੀ ਤੇ ਲੱਗ ਗਏ ਹੋਰ ਕਰਨ। ਅਖੀਰ ਹੁੰਦਾ ਕੀ ਹੈ ਮਹਾਰਾਜ ਕਹਿੰਦੇ ਦੋਵੇਂ ਹੱਥ ਝਾੜ ਕੇ ਜੁਹਾਰੀ ਫੇਰ ਖਾਲੀ ਚਲਿਆ ਜਾਂਦਾ ਹੈ। ਫੇਰ ਓਥੇ ਥਾਂ ਨਹੀਂ ਮਿਲਦਾ। ਇਥੇ ਵਾਲੀਆਂ ਸਰਦਾਰੀਆਂ, ਇੱਥੇ ਵਾਲੇ ਜ਼ੋਰ, ਸਭ ਖਤਮ ਹੋ ਜਾਂਦੇ ਨੇ। ਫੇਰ ਓਥੇ ਸਾਡਾ ਵਾਹ ਕਿਹੜੀ ਚੀਜ਼ ਨਾਲ ਪੈਂਦਾ ਹੈ? –

***ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ ॥***
***ਅੰਗ – ੪੬੩***

ਜਦੋਂ ਅਸੀਂ ਆ ਜਾਂਦੇ ਹਾਂ, ਫੇਰ ਸਾਨੂੰ ਕਹਿੰਦੇ ਪਾਸੇ ਹਟ ਜਾ, ਇੱਥੇ ਨਾ ਖੜ੍ਹ। ਦੋਵੇਂ ਪਾਸੇ ਨੇ ਇੱਕ ਪਾਸੇ ਨਰਕਾਂ ਦੇ ਵਿੱਚ ਗਿਰਦਾ ਹੈ, ਜੂਨੀਆਂ 'ਚ ਸੁੱਟਿਆ ਦਿਖਾ ਦਿੰਦੇ ਨੇ ਕਿ ਆਹ ਜੂਨੀਆਂ 'ਚ ਜਾਣਾ ਹੈ ਤੂੰ। ਸੁਲੇਮਾਨ ਕਹਿੰਦਾ ਜਦੋਂ ਮੈਨੂੰ ਨਰਕ ਦਿਖਾਇਆ, ਰੌਰਵ ਨਰਕ ਦਿਖਾ ਦਿੱਤਾ, ਮੈਨੂੰ ਦੱਸਦਾ ਸੀ, ਬਹੁਤ ਗੱਲਾਂ ਉਸਦੀਆਂ ਲਿਖੀਆਂ ਨਹੀਂ ਹੋਈਆਂ। ਮੁਰਾਦਾਬਾਦ ਅਸੀਂ ਬੈਠੇ ਸੀ ਸਰਾਏਂ 'ਤੇ, ਉਤੇ ਰੋਣ ਲੱਗ ਗਿਆ। ਮੈਂ ਕਿਹਾ ਕੀ

ਗੱਲ? ਮੈਨੂੰ ਕਹਿੰਦਾ ਜਦੋਂ ਮੈਂ ਇਜ਼ਰਾਈਲ ਦੇ ਗਿਆ, ਉਹ ਕਹਿਣ ਲੱਗਿਆ ਕਿ ਇਹਨੂੰ ਦੋਜ਼ਕ ਦਿਖਾ ਦਿਓ ਸਾਰੇ। ਕਹਿੰਦਾ ਮੈਨੂੰ ਉਹ ਦਿਖਾ ਦਿੱਤਾ। ਰੌਰਵ ਨਰਕ ਦਿਖਾ ਦਿੱਤਾ। ਉਥੇ ਕਹਿੰਦਾ, ਮੈਂ ਆਪਣੀ ਜਵਾਨੀ ਦੇ ਵਿੱਚ ਭੋਗਾਂ 'ਚ ਪੈ ਗਿਆ, ਇੱਕ ਦੋ ਔਰਤਾਂ ਦਾ ਮੈਂ ਸਤਿ ਖਰਾਬ ਕਰਿਆ। ਉਹ ਸ਼ਕਲਾਂ ਦਿਖਾ ਦਿੱਤੀਆਂ ਲੋਹੇ ਦੀਆਂ ਤਪੀਆਂ ਹੋਈਆਂ। ਕਹਿੰਦੇ, ਆਹ ਲੈ ਸੁਲੇਮਾਨ! ਤੈਨੂੰ ਇਹਦੇ ਨਾਲ ਚਮੇੜਾਂਗੇ, ਐਨੇ ਸਾਲ, ਮੈਂ ਰੋਣ ਲੱਗ ਗਿਆ। ਕਹਿੰਦੇ, ਹੁਣ ਤੇਰੇ ਰੋਣ ਦਾ ਕੀ ਫਾਇਦਾ। ਜਦੋਂ ਤੂੰ ਬਚਣਾ ਸੀ ਤੂੰ ਬਚ ਨਾ ਸਕਿਆ ਹੁਣ ਤੇਰੇ ਰੋਣੇ ਨੂੰ ਕੌਣ ਸੁਣੇਗਾ। ਕੋਈ ਨਹੀਂ ਸੁਣਦਾ, ਰੋਈ ਜਾਵੇ ਓਥੇ। ਕਹਿੰਦਾ, ਬਚ ਜਾਵਾਂਗਾ ਕਿਸੇ ਤਰ੍ਹਾਂ? ਮੈਂ ਕਿਹਾ, ਤੂੰ ਮਹਾਂਪੁਰਸ਼ਾਂ ਦਾ ਲੜ ਨਾ ਛੱਡ। ਇਹ ਸਮਰੱਥ ਮਹਾਂਪੁਰਸ਼ ਨੇ ਜਿਨ੍ਹਾਂ ਨੂੰ ਸੱਚਮੁੱਚ ਸੰਤ ਕਹਿੰਦੇ ਨੇ ਉਹ ਨੇ। ਕੋਈ ਦਿਖਾਵਾ ਨਹੀਂ ਹੈ, ਸਭ ਸ਼ਕਤੀਆਂ ਦੇ ਮਾਲਕ ਹੋ ਕੇ ਐਸ ਤਰ੍ਹਾਂ ਬੈਠੇ ਨੇ ਜਿਵੇਂ ਕੁਛ ਵੀ ਨਹੀਂ ਹੁੰਦਾ। ਕਿਰਿਆ ਐਸੀ ਹੈ ਕਿ ਲੋਕਾਂ ਨੂੰ ਭੁਲੇਖਾ ਹੀ ਪਈ ਜਾਂਦਾ ਹੈ। ਮੈਂ ਕਿਹਾ ਤੂੰ ਇਨ੍ਹਾਂ ਦੇ ਚਰਨ ਨਾ ਛੱਡੀਂ। ਜਦੋਂ ਮਾਰਚ ਆਇਆ, ਮੈਨੂੰ ਫੇਰ ਚਿੱਠੀ ਭੇਜ ਕੇ ਮੰਗਾਇਆ ਯੂ.ਪੀ. ਤੋਂ, ਕਹਿੰਦਾ, ਆਜ ਮੈਂ ਬਹੁਤ ਖੁਸ਼ ਹੂੰ। ਮੈਂ ਕਿਹਾ, ਛੇ ਮਹੀਨੇ ਦੀ ਮੁਹਲਤ ਮੈਨੂੰ ਮਹਾਂਪੁਰਸ਼ਾਂ ਨੇ ਦਿੱਤੀ ਹੋਈ ਹੈ, ਹੁਣ ਛੇ ਮਹੀਨੇ ਬਾਅਦ ਜਾਵਾਂਗਾ। ਕਹਿੰਦਾ, ਇੱਕ ਗੱਲ ਦੱਸਣ ਵਾਸਤੇ ਤੈਨੂੰ ਬੁਲਾਇਆ ਹੈ। ਮੈਂ ਕਿਹਾ, ਦੱਸ। ਕਹਿੰਦਾ ਮੈਂ ਇਜ਼ਰਾਈਲ ਦੇ ਕੋਲ ਗਿਆ। ਮੈਂ ਕਿਹਾ ਕਿ ਹਜ਼ਰਤ! ਇਹ ਜਿਹੜਾ ਦੋਜ਼ਕ ਮੈਨੂੰ ਮਿਲਣਾ ਹੈ ਇਹ ਹੁਣ ਮਿਲੇਗਾ ਕਿ ਫੇਰ ਮਿਲੇਗਾ। ਉਹ ਕਹਿੰਦਾ, ਸੁਲੇਮਾਨ! ਦੋਜ਼ਕ ਤਾਂ ਤੈਨੂੰ ਅਸੀਂ ਹੁਣੇ ਦੇਣਾ ਸੀ, ਪਰ ਜਿਸ ਦਰਵੇਸ਼ ਦੇ ਚਰਨਾਂ 'ਤੇ ਜਾ ਕੇ ਤੂੰ ਸ਼ਰਨ ਲਈ ਹੈ ਉਹਦਾ ਐਡਾ ਵੱਡਾ ਪ੍ਰਤਾਪ ਹੈ, ਉਹਦੇ ਦਰਸ਼ਨਾਂ ਦਾ ਹੀ ਐਨਾ ਪ੍ਰਤਾਪ ਹੈ ਤੇਰੇ ਦੋਜ਼ਕ ਕੱਟ ਦਿੱਤੇ ਗਏ ਨੇ। ਜਾਹ, ਤੈਨੂੰ ਮਨੁੱਖ ਦੀ ਜੂਨੀ 'ਚ ਅਸੀਂ ਤੈਨੂੰ ਪਾ ਰਹੇ ਹਾਂ।

ਮਹਾਰਾਜ ਕਹਿੰਦੇ ਨੇ ਕਿ ਸਾਧੂ ਦਾ ਕਿਹਾ ਹੋਇਆ –

***ਜਾ ਕਾ ਕਹਿਆ ਦਰਗਹ ਚਲੈ ॥***
***ਸੋ ਕਿਸ ਕਉ ਨਦਰਿ ਲੈ ਆਵੈ ਤਲੈ ॥*** ***ਅੰਗ – ੧੯੬***

ਉਹ ਬੰਦਿਆਂ ਦੇ ਆਉਣ 'ਤੇ ਖੜ੍ਹਾ ਹੋ ਕੇ ਉਨ੍ਹਾਂ ਦਾ ਸਤਿਕਾਰ ਕਰੇ? ਨਿਮਰਤਾ ਨਾਲ ਚਾਹੇ ਕਰੀ ਜਾਵੇ ਲੇਕਿਨ ਉਹ ਤਾਂ ਬਾਦਸ਼ਾਹਾਂ ਦਾ ਬਾਦਸ਼ਾਹ ਹੈ –

***ਜਿਸ ਨੋ ਬਖਸੇ ਸਿਫਤਿ ਸਾਲਾਹ ॥***
***ਨਾਨਕ ਪਾਤਿਸਾਹੀ ਪਾਤਿਸਾਹੁ ॥*** ***ਅੰਗ – ੫***

ਖੁਸ਼ ਹੋ ਗਿਆ, ਮੈਂ ਕਿਹਾ ਦੇਖ ਲੈ, ਕਿੰਨੀਆਂ ਗਲਤੀਆਂ, ਤੂੰ ਮੁੱਲਾਂ ਸੀ ਵਧੀਆਂ, ਮੰਤਰ-ਜੰਤਰ ਕਰਦਾ ਸੀ। ਪੀਰਾਂ ਵਾਂਗ ਤੈਨੂੰ ਮੰਨਦੇ ਸੀ। ਗਲਤੀਆਂ ਮਹਾਂਪੁਰਸ਼ਾਂ ਦੇ ਚਰਨਾਂ ਦੀ ਧੂੜੀ ਦੇ ਨਾਲ ਮਿਟ ਜਾਇਆ ਕਰਦੀਆਂ ਨੇ। ਨਰਕ ਨਹੀਂ ਮਿਲਦਾ, ਛੁਟ ਜਾਂਦਾ ਹੈ ਨਰਕ ਤੋਂ। ਕਿਉਂਕਿ ਉਨ੍ਹਾਂ ਕੋਲ ਇੱਕ ਐਸੀ ਚੀਜ਼ ਹੈ ਜਿਹਨੂੰ 'ਨਾਮ' ਕਹਿੰਦੇ ਨੇ। ਨਾਮ ਦੇ ਆਉਣ ਨਾਲ ਕਰੋੜਾਂ ਪਾਪ, ਅਨੇਕਾਂ ਦੁਖ ਇਹ ਸਾਰੇ ਦੇ ਸਾਰੇ ਇਸ ਤਰ੍ਹਾਂ ਭਸਮ ਹੋ ਜਾਂਦੇ ਨੇ ਜਿਵੇਂ ਲੱਕੜਾਂ ਨੂੰ ਅੱਗ ਲਾ ਦਿਓ। ਮਾੜਾ ਜਿਹਾ ਚੰਗਿਆੜਾ ਰੱਖ ਦਿਓ, ਕਰੋੜ ਮਣ ਅੱਗ ਪਈ ਹੋਵੇ, ਉਹ ਸਾਰਿਆਂ ਦੀ ਸੁਆਹ ਕਰ ਦਿੰਦੀ ਹੈ। ਸੋ ਸਾਧੂ ਦੀ ਸੰਗਤ, ਸਤਿਸੰਗ ਵਿੱਚ ਆਉਣਾ, ਤੁਹਾਡਾ ਇੱਥੇ ਨੂੰ ਤੁਰ ਕੇ ਆਉਣਾ, ਇੱਕ-ਇੱਕ ਕਦਮ ਤੁਹਾਨੂੰ ਅਸ੍ਵਮੇਧ ਯੱਗ ਦਾ ਫਲ ਮਿਲਦਾ ਹੈ। ਤਾਂ ਕੀ ਹਾਲੇ ਪਾਪ ਹੀ ਨਹੀਂ ਹਟਣਗੇ, ਐਵੇਂ ਨਾ ਮਨ 'ਤੇ ਬੋਝ ਰੱਖੋ। ਜਦੋਂ ਸਤਿਸੰਗ 'ਚ ਆ ਕੇ ਤੁਸੀਂ –

***ਕਬਹੂ ਸਾਧਸੰਗਤਿ ਇਹੁ ਪਾਵੈ ॥***
***ਉਸੁ ਅਸਥਾਨ ਤੇ ਬਹੁਰਿ ਨ ਆਵੈ ॥***
***ਅੰਤਰਿ ਹੋਇ ਗਿਆਨ ਪਰਗਾਸੁ ॥***
***ਉਸੁ ਅਸਥਾਨ ਕਾ ਨਹੀ ਬਿਨਾਸੁ ॥***
***ਮਨ ਤਨ ਨਾਮਿ ਰਤੇ ਇਕ ਰੰਗਿ ॥***
***ਸਦਾ ਬਸਹਿ ਪਾਰਬ੍ਰਹਮ ਕੈ ਸੰਗਿ ॥***
***ਜਿਉ ਜਲ ਮਹਿ ਜਲੁ ਆਇ ਖਟਾਨਾ ॥***
***ਤਿਉ ਜੋਤੀ ਸੰਗਿ ਜੋਤਿ ਸਮਾਨਾ ॥*** ***ਅੰਗ – ੨੭੮***

ਇੱਕ ਸਰਦਾਰਾ ਸਿੰਘ ਸੀਗੇ, ਬਾਬਾ ਗੁਰਬਚਨ ਸਿੰਘ ਖਾਲਸਾ ਦੇ ਜੱਥੇ 'ਚ। ਉਹ ਚੜ੍ਹਾਈ ਕਰਨ ਲੱਗੇ, ਗੁਰਦਾਸਪੁਰ ਦੀ ਗੱਲ ਹੈ। ਬਾਬਾ ਜੀ ਨੂੰ ਦੱਸਿਆ ਕਿ ਉਹ ਤਾਂ ਅੰਤਲੇ ਸਾਹਾਂ 'ਤੇ ਹੈ, ਇੰਤਜ਼ਾਰ ਕਰਦਾ ਹੈ, ਬਾਰ-ਬਾਰ ਬੇਨਤੀਆਂ ਕਰਦਾ ਹੈ ਕਿ ਮਹਾਂਪੁਰਸ਼ ਦਰਸ਼ਨ ਦੇ ਦੇਣ। ਬਾਬਾ ਜੀ ਚਲੇ ਗਏ, ਕਹਿੰਦੇ ਕਿਉਂ ਬਈ ਸਰਦਾਰਾ ਸਿੰਘਾ! ਕੀ ਹਾਲ ਹੈ ਤੇਰਾ, ਕਹਿੰਦਾ ਮਹਾਰਾਜ ਮੈਂ ਤੁਹਾਡਾ ਇੰਤਜ਼ਾਰ ਕਰਦਾ ਸੀ। ਕਹਿੰਦੇ, ਹੁਣ ਪਰਲੋਕ ਨੂੰ ਜਾਣਾ ਹੈ? ਕਹਿੰਦਾ, ਹਾਂ। ਕਹਿੰਦੇ, ਗੁਪਤ ਗੱਲ ਦੱਸ ਦੇ ਕੀ ਹੈ? ਕਹਿੰਦਾ, ਜੀ, ਪੰਜ ਸਿੰਘ ਖੜ੍ਹੇ ਨੇ ਤਿਆਰ-ਬਰ-ਤਿਆਰ ਲਿਜਾਣ ਵਾਸਤੇ।

ਉਹ ਹੁਣ ਦੋਜ਼ਕ ਨਹੀਂ ਜਾਣਾ ਸਿੰਘ ਨੇ, ਸਿੰਘ ਸਿੰਘਾਂ ਦੇ ਨਾਲ ਜਾ ਰਿਹਾ ਹੈ ਗੁਰੂ ਨਾਨਕ ਦੀ ਦਰਗਾਹ ਨੂੰ, ਉਥੇ ਤਾਂ ਦੋਜ਼ਕ ਹੈ ਹੀ ਨਹੀਂ। ਦੋਜ਼ਕ ਹੋਇਆ ਕਰਦਾ ਹੈ ਉਨ੍ਹਾਂ ਲਈ ਜਿਨ੍ਹਾਂ ਨੇ–

***ਮਨਮੁਖੁ ਦੁਖ ਕਾ ਖੇਤੁ ਹੈ ਦੁਖੁ ਬੀਜੇ ਦੁਖੁ ਖਾਇ ॥***
***ਦੁਖ ਵਿਚਿ ਜੰਮੈ ਦੁਖਿ ਮਰੈ ਹਉਮੈ ਕਰਤ ਵਿਹਾਇ ॥***
***ਅੰਗ – ੯੪੭***

***ਮਨਮੁਖਾ ਨੋ ਫਿਰਿ ਜਨਮੁ ਹੈ ਨਾਨਕ ਹਰਿ ਭਾਏ ॥***
***ਅੰਗ – ੪੫੦***

***ਮਨਮੁਖਿ ਆਵੈ ਮਨਮੁਖਿ ਜਾਵੈ ॥***
***ਮਨਮੁਖਿ ਫਿਰਿ ਫਿਰਿ ਚੋਟਾ ਖਾਵੈ ॥***
***ਜਿਤਨੇ ਨਰਕ ਸੇ ਮਨਮੁਖਿ ਭੋਗੈ ਗੁਰਮੁਖਿ ਲੇਪੁ ਨ ਮਾਸਾ ਹੇ ॥***
***ਅੰਗ – ੧੦੭੩***

ਨਹੀਂ ਜਿਹੜਾ ਦੂਸਰਾ ਹੈ, ਇੱਥੇ ਤਾਂ ਨਹੀਂ ਗੱਲ ਸਮਝਦਾ। ਮਹਾਰਾਜ ਕਹਿੰਦੇ ਇੱਥੇ ਨਹੀਂ ਸਮਝਦਾ ਤਾਂ ਫੇਰ ਯਾਦ ਕਰ ਲਈਂ ਜਦੋਂ ਤੂੰ ਪਹੁੰਚੇਗਾ ਓਥੇ –

***ਧਾਰਨਾ – ਜ਼ਿੰਦੇ ਰੋਵੇਂਗੀ ਤੇ ਰੋ ਰੋ ਪਛੋਤਾਵੇਂਗੀ,***
***ਫੇਰ ਤੇਰਾ ਕੋਈ ਨਾ ਬਣੇ।***

***ਆਪੀਨੈ ਭੋਗ ਭੋਗਿ ਕੈ ਹੋਇ***
***ਭਸਮੜਿ ਭਉਰੁ ਸਿਧਾਇਆ ॥***
***ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ ॥***

***ਅਗੈ ਕਰਣੀ ਕੀਰਤਿ ਵਾਚੀਐ***
***ਬਹਿ ਲੇਖਾ ਕਰਿ ਸਮਝਾਇਆ ॥***
***ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ ॥***
***ਮਨਿ ਅੰਧੈ ਜਨਮੁ ਗਵਾਇਆ ॥***

***ਅੰਗ - ੪੬੪***

ਇਸ ਤੋਂ ਪਹਿਲਾਂ ਇਹ ਹਾਲਤ ਆ ਜਾਂਦੀ ਹੈ, ਮਹਾਰਾਜ ਕਹਿੰਦੇ, ਹੁਣ ਤੂੰ ਸਵਾਰ ਲੈ ਜੇ ਤੂੰ ਅਜੇ ਤੱਕ ਨਹੀਂ ਨਾ ਸੰਵਾਰਿਆ। ਅਜੇ ਤੇਰਾ ਕੁਛ ਨਹੀਂ ਵਿਗੜਿਆ -

***ਅਜਹੂ ਕਛੁ ਬਿਗਰਿਓ ਨਹੀ ਜੋ ਪ੍ਰਭ ਗੁਨ ਗਾਵੈ ॥***
***ਕਹੁ ਨਾਨਕ ਤਿਹ ਭਜਨ ਤੇ ਨਿਰਭੈ ਪਦੁ ਪਾਵੈ ॥***

***ਅੰਗ - ੨੨੬***

ਜੇ ਭਜਨ ਕਰਨ ਲੱਗ ਜਾਵੇ, ਨਾਮ ਜਪਣ ਲਗ ਜਾਵੇ, ਪਹਿਲਾਂ ਮਾਲਕ ਬਣਾ ਆਪਣਾ, ਜਿਹੜਾ ਤੈਨੂੰ ਦਰਗਾਹ 'ਚ ਸਹਾਈ ਹੋਵੇ। ਕਿਉਂਕਿ ਉਥੇ ਕਿਸੇ ਦਾ ਹੱਥ ਨਹੀਂ ਪਹੁੰਚਦਾ -

***ਓਥੈ ਹਥੁ ਨ ਅਪੜੈ ਕੂਕ ਨ ਸੁਣੀਐ ਪੁਕਾਰ ॥***
***ਓਥੈ ਸਤਿਗੁਰੁ ਬੇਲੀ ਹੋਵੈ ਕਢਿ ਲਏ ਅੰਤੀ ਵਾਰ ॥***

***ਅੰਗ - ੧੨੮੧***

ਸਤਿਗੁਰ ਬੇਲੀ ਬਣਦਾ ਹੈ, ਉਹ ਕੱਢ ਲੈਂਦਾ ਹੈ -

***ਜਨ ਨਾਨਕ ਐਸਾ ਹਰਿ ਸੇਵਿਆ***
***ਅੰਤਿ ਲਏ ਛਡਾਇਆ ॥***

***ਅੰਗ - ੪੫੧***

ਬਣਾ ਪਹਿਲਾਂ। ਕਹਿੰਦਾ, ਮੈਂ ਗੁਰੂ ਗ੍ਰੰਥ ਸਾਹਿਬ ਨੂੰ ਮੰਨਦਾ ਹਾਂ, ਗੁਰੂ ਨਾਨਕ ਸਾਹਿਬ ਨੂੰ ਮੰਨਦਾ ਹਾਂ, ਮੈਂ ਸਿੱਖ ਹਾਂ। ਗੁਰੂ ਗ੍ਰੰਥ ਸਾਹਿਬ 'ਤੇ ਮੇਰਾ ਯਕੀਨ ਹੈ। ਕਹਿੰਦੇ, ਕਿਹੜੀ ਗੱਲਾਂ ਤੋਂ ਸਿੱਖ ਹੈ ਤੂੰ? ਤੂੰ ਉਨ੍ਹਾਂ ਤੋਂ ਦੀਕਸ਼ਾ ਲਈ, ਮੰਤ੍ਰ ਲਿਆ ਗੁਰੂ ਤੋਂ? ਜਦੋਂ ਤੱਕ ਗੁਰਮੰਤ੍ਰ ਨਹੀਂ ਲੈਂਦਾ ਗੁਰੂ ਤੋਂ, ਓਨਾਂ ਚਿਰ ਤੱਕ ਸਬੰਧ ਹੀ ਨਹੀਂ ਪੈਂਦਾ।

ਹੁਣ ਇੱਥੇ ਰਤਵਾੜਾ ਸਾਹਿਬ ਮਹਾਂਪੁਰਸ਼ ਆਉਂਦੇ ਨੇ ਸਤਿਗੁਰੂ ਜਗਜੀਤ ਸਿੰਘ ਜੀ, ਸਾਰਾ ਨਾਮਧਾਰੀ ਜਗਤ ਉਨ੍ਹਾਂ ਦਾ ਸਤਿਕਾਰ ਕਰਦਾ ਹੈ। ਪਿਆਰ ਤਾਂ ਅਸੀਂ ਉਨ੍ਹਾਂ ਨਾਲੋਂ ਵੀ ਜ਼ਿਆਦਾ ਕਰਦੇ ਹਾਂ, ਪਰ ਜਦੋਂ ਤੱਕ ਅਸੀਂ ਗੁਰੂ ਤੋਂ ਮੰਤ੍ਰ ਨਾ ਲਈਏ, ਉਸ ਸੰਪਰਦਾ ਨੂੰ ਅਪਣਾਈਏ ਨਾ, ਨਹੀਂ ਬਣ ਸਕਦਾ।

ਰਾਧਾ ਸੁਆਮੀ ਮਹਾਤਮਾ ਨੇ। ਬੇਅੰਤ ਰਾਧਾ ਸੁਆਮੀ ਆਇਆ ਕਰਦੇ ਸੀ। ਜਿਹੜਾ ਮੈਂ 'ਆਤਮ ਮਾਰਗ' 'ਚ ਲਿਖਦਾ ਹਾਂ, ਸਵਾਲ ਜ਼ਿਆਦਾ ਓਹੀ ਕਰਿਆ ਕਰਦੇ ਸੀ, ਉਨ੍ਹਾਂ ਦੇ ਹੀ ਜਵਾਬ ਨੇ। ਅਸੀਂ ਉਨ੍ਹਾਂ ਦਾ ਸਤਿਕਾਰ ਕਰਦੇ ਸੀ। ਮੈਂ ਚਿੱਠੀ ਲਿਖੀ ਉਨ੍ਹਾਂ ਨੂੰ, ਜਦੋਂ ਸੀਗੇ ਬਾਬਾ ਚਰਨ ਸਿੰਘ ਜੀ ਸੀਗੇ। ਮੈਂ ਕਿਹਾ ਤੁਸੀਂ ਸਮਾਗਮ 'ਚ ਇੱਕ ਵਾਰੀ ਦਰਸ਼ਨ ਦਿਓ। ਇੱਕ ਵਾਰੀ ਮੈਂ ਉਨ੍ਹਾਂ ਲਿਖਿਆ ਕਿ ਅਸੀਂ ਸਾਰੇ ਧਾਰਮਿਕ ਬੰਦਿਆਂ ਦਾ ਜਲੂਸ ਕੱਢ ਰਹੇ ਹਾਂ, ਤੁਸੀਂ ਉਨ੍ਹਾਂ ਨੂੰ ਕਹੋ ਕਿ ਉਹ ਵੀ ਸਾਡੇ ਨਾਲ ਸ਼ਾਮਲ ਹੋਣ, ਸਾਰੇ ਹੋ ਗਏ। ਮੈਨੂੰ ਉਨ੍ਹਾਂ ਦਾ ਸੁਨੇਹਾ ਆਇਆ ਕਿ ਫਰਕ ਬਹੁਤਾ ਹੈ ਐਵੇਂ ਰੌਲਾ ਪਾ ਲੈਣਗੇ, ਤੁਹਾਨੂੰ ਸੰਭਾਲਣਾ ਔਖਾ ਹੋ ਜਾਏਗਾ, ਸਾਨੂੰ ਤਾਂ ਕੋਈ ਨਹੀਂ, ਅਸੀਂ ਪਿਆਰ ਕਰਦੇ ਹਾਂ, ਅਸੀਂ ਪਿਆਰ ਕਰਦੇ ਹਾਂ ਤੁਹਾਨੂੰ ਵੀ, ਤੁਹਾਡੇ ਮਹਾਂਪੁਰਸ਼ਾਂ ਨਾਲ ਪਿਆਰ ਸੀ।

ਪਰ ਅਸੀਂ ਬਿਆਸਾ ਜਾਈ ਜਾਈਏ ਜਿੰਨਾਂ ਮਰਜ਼ੀ, ਕਿੰਨਾ ਹੀ ਸਤਿਕਾਰ ਕਰੀ ਜਾਈਏ, ਜਦੋਂ ਤੱਕ ਮੰਤ੍ਰ ਨਹੀਂ ਲੈਂਦੇ, ਪੰਜ ਸ਼ਬਦ, ਨਹੀਂ ਅਸੀਂ ਰਾਧਾ ਸਵਾਮੀ ਬਣਦੇ। ਜਦੋਂ ਤੱਕ ਤੁਸੀਂ ਗੁਰੂ ਘਰ ਦਾ ਮੰਤ੍ਰ ਨਹੀਂ ਲਿਆ, ਗੁਰੂ ਤੋਂ, ਪੰਜ ਪਿਆਰਿਆਂ ਤੋਂ, ਕਿਵੇਂ ਆਪਣੇ ਆਪ ਨੂੰ ਸਿੱਖ ਕਹਿ ਦਿਓਂਗੇ ਕਿ ਮੈਂ ਸਿੱਖ ਬਣ ਗਿਆ। ਇਹ ਤਾਂ ਮੰਤ੍ਰ ਲੈਣਾ ਹੀ ਪੈਣਾ ਹੈ। ਜੇ ਕੋਈ ਸਹਿਜਧਾਰੀ ਹੈ ਉਹਦਾ ਬੰਦੋਬਸਤ ਹੈ, ਮਹਾਂਪੁਰਸ਼ਾਂ ਨੂੰ ਅਧਿਕਾਰ ਹੋਇਆ ਕਰਦਾ ਹੈ ਕਿ ਇਨ੍ਹਾਂ ਨੂੰ ਹੌਲੀ-ਹੌਲੀ ਲਾ ਦਿਓ ਏਧਰ। ਜਨਮ-ਦਰ-ਜਨਮ ਇਹ ਇੱਕ ਦਿਨ ਜਾਣਗੇ, ਖਾਲਸਾ 'ਚ। ਸੋ ਇਹ ਜ਼ਰੂਰੀ ਹੈ, ਜੇ ਕੋਈ ਕਹੇ ਕਿ ਮੈਂ ਤਾਂ ਸਿੱਖ ਹਾਂ, ਕਿਹੜੀ ਗੱਲ ਦਾ ਸਿੱਖ ਹੈਂ? -

***ਗੁਰ ਸਤਿਗੁਰ ਕਾ ਜੋ ਸਿਖੁ ਅਖਾਏ***
***ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥***
***ਉਦਮੁ ਕਰੇ ਭਲਕੇ ਪਰਭਾਤੀ***
***ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥***
***ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ***
***ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥***

***ਅੰਗ - ੩੦੫***

ਉਹ ਜਦ ਗੁਰੂ ਨੇ ਉਪਦੇਸ਼ ਹੀ ਨਹੀਂ ਦਿੱਤਾ, ਜਾਪ ਕਾਹਦਾ ਕਰੇਂਗਾ? ਜਿਹਨੇ ਸਾਰੇ ਪਾਪਾਂ ਦਾ ਨਾਸ਼ ਕਰਨਾ ਹੈ। ਉਹ ਤਾਂ ਲਹਿਣਗੇ ਜੇ ਸਬੰਧ ਜੁੜਿਆ ਹੈ, ਜੇ ਨਹੀਂ ਜੁੜਿਆ ਕਰਦਾ ਤਾਂ ਨਹੀਂ ਹੋਇਆ ਕਰਦਾ। ਸੋ ਇਸ ਕਰਕੇ ਸਾਡੀਆਂ ਤਾਂ ਬੇਨਤੀਆਂ ਹੀ ਨੇ, ਅਸੀਂ ਕਿਸੇ ਦੇ ਵਿਸ਼ਵਾਸ਼ ਨੂੰ ਠੇਸ ਨਹੀਂ ਲਾਉਂਦੇ। ਅਸੀਂ ਕਹਿੰਦੇ ਹਾਂ ਠੀਕ ਹੈ ਸਾਰੇ ਰਾਹ ਵਾਹਿਗੁਰੂ ਵਲ ਨੂੰ ਜਾਂਦੇ ਨੇ। ਜਿੱਥੇ ਵੀ ਕੋਈ ਹੋ ਸਕਦਾ ਹੈ -

***ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥***

***ਅੰਗ - ੮੫੩***

ਹੇ ਵਾਹਿਗੁਰੂ! ਲੰਘਾ ਦੇ ਇਹ ਦੁਨੀਆਂ ਨੂੰ, ਜਿੱਥੋਂ ਵੀ ਲੰਘਾਉਣਾ ਹੈ ਲੰਘਾ ਦੇ, ਕਿਸੇ ਨੂੰ ਇਸਲਾਮ ਦੇ ਵਿਚੀਂ ਲੰਘਾ ਲੈ, ਈਸਾਈਅਤ 'ਚ ਲੰਘਾ ਲੈ, ਕਿਸੇ ਨੂੰ ਤੂੰ ਕਿਸੇ ਸੰਪਰਦਾ 'ਚ ਬਣਾ ਕੇ ਲੰਘਾ ਲੈ। ਲੰਘਾ ਲੈ ਦੁਖੀ ਹੈ ਸੰਸਾਰ। ਸਾਡੇ ਤੋਂ ਦੇਖਿਆ ਨਹੀਂ ਜਾਂਦਾ ਸੰਸਾਰ ਦਾ ਦੁੱਖ। ਸੋ ਇਸ ਕਰਕੇ ਸਾਧਸੰਗਤ ਜੀ! ਜੋ ਵਿਚਾਰਾਂ ਕਰੀਆਂ ਨੇ ਇਹਦਾ ਅੰਤਰੰਗ ਸਤਿਸੰਗ ਕਰਿਓ, ਫੇਰ ਸਤਿਸੰਗ ਦਾ ਪੂਰਾ-ਪੂਰਾ ਲਾਭ ਪ੍ਰਾਪਤ ਹੋਏਗਾ। ਅੱਜ ਤੁਸੀਂ ਸਾਰੇ ਫੱਗਣ ਦੀ ਸੰਗਰਾਂਦ ਮਨਾ ਰਹੇ ਓਂ।

***ਫਲਗੁਣਿ ਅਨੰਦ ਉਪਾਰਜਨਾ***
***ਹਰਿ ਸਜਣ ਪ੍ਰਗਟੇ ਆਇ ॥*** ***ਅੰਗ - ੧੩੬***

ਪੂਰੀ ਤਰ੍ਹਾਂ ਜੇ ਦੇਖਣਾ ਹੈ ਤਾਂ 'ਆਤਮ-ਮਾਰਗ' ਪੜ੍ਹਿਆ ਕਰੋ, ਬਹੁਤ ਵਿਸਥਾਰ ਦੇ ਨਾਲ ਵਿਆਖਿਆ ਹੁੰਦੀਆਂ ਨੇ। ਬਹੁਤ ਵਾਰੀ ਫੱਗਣ ਦੀ ਸੰਗਰਾਂਦ ਬਾਰੇ ਵੀ ਆਤਮ ਮਾਰਗ 'ਚ ਆਇਆ ਕਿ ਕੀ ਮਹਾਤਮ ਹੈ। ਚੇਤ ਦੇ ਵਿੱਚ ਇਹ ਵਿਲਕਦਾ

*(ਬਾਕੀ ਪੰਨਾ 56 'ਤੇ)*

# ਭਾਈ ਲਾਲੂ, ਭਾਈ ਦੂਰਗਾ ਅਤੇ ਭਾਈ ਜਵੰਦਾ

*ਸੰਤ ਵਰਿਆਮ ਸਿੰਘ ਜੀ,*
*ਬਾਨੀ ਵਿ. ਗੁ. ਰੂ. ਮਿਸ਼ਨ।*

*(ਲੜੀ ਜੋੜਨ ਲਈ ਦੇਖੋ, ਜਨਵਰੀ ਅੰਕ, ਪੰਨਾ - 24)*

ਇੱਕੋ ਗੱਲ ਕਹਿ ਦਿੰਦਾ ਹੈ, ਜਦੋਂ ਕੋਈ ਕੋਲ ਆਉਂਦਾ ਹੈ -

***ਨਾ ਹਮ ਹਿੰਦੂ ਨ ਮੁਸਲਮਾਨ ॥***
***ਅਲਹ ਰਾਮ ਕੇ ਪਿੰਡੁ ਪਰਾਨ ॥ ਅੰਗ - ੧੧੩੬***

ਉਸ ਵੇਲੇ ਇਹਨੇ ਆ ਕੇ ਕੇਸ ਕਰ ਦਿੱਤਾ ਗੁਰੂ ਨਾਨਕ ਪਾਤਸ਼ਾਹ 'ਤੇ ਕਿ ਗੁਰੂ ਨਾਨਕ ਨੇ ਜੋ ਬਰਵਲ ਵਸੀਅਤ ਕਰੀ ਹੈ ਕਿ ਮੇਰਾ ਜੋ ਵਾਧਾ ਨਿਕਲਿਆ ਹੈ ਉਹ ਸੰਤਾਂ ਨੂੰ ਛਕਾ ਦਿਓ। ਇਹ ਗਲਤ ਹੈ, ਉਹਦੇ ਵਿੱਚ ਇਹਦੇ ਪੁੱਤਰਾਂ ਦਾ ਹੱਕ ਹੈ, ਘਰਵਾਲੀ ਦਾ ਹੱਕ ਹੈ, ਮੇਰੀ ਲੜਕੀ ਦਾ ਹੱਕ ਹੈ। ਇਹ ਸਾਰਾ ਪੈਸਾ ਮੈਨੂੰ ਦਿੱਤਾ ਜਾਵੇ।

ਮੁਕੱਦਮਾ ਪੇਸ਼ ਹੋ ਗਿਆ, ਪੇਸ਼ੀ ਆ ਗਈ ਤੇ ਨਵਾਬ ਨੇ ਸਾਰੀ ਗੱਲ ਵਿਚਾਰੀ ਤੇ ਕਾਜ਼ੀ ਨੂੰ ਕਹਿਣ ਲੱਗੇ, ਕਾਜ਼ੀ ਸਾਹਿਬ! ਗੱਲ ਇਸ ਦੀ ਵੀ ਜਾਇਜ਼ ਹੈ, ਬਾਕੀ ਜੋ ਨਾਨਕ ਜੀ ਕਹਿ ਗਏ ਨੇ ਉਹ ਪੈਸੇ ਦੇ ਮਾਲਕ ਨੇ, ਉਹ ਚਾਹੇ ਕੁਛ ਕਹਿ ਜਾਣ, ਫੇਰ ਸਾਨੂੰ ਉਹ ਵੀ ਮੰਨਣੀ ਪੈਂਦੀ ਹੈ, ਹੁਣ ਮੈਂ ਕਿਵੇਂ ਕਰਾਂ ਫੈਸਲਾ। ਗੁਰੂ ਨਾਨਕ ਨੂੰ ਤਲਬ ਕਰਿਆ ਸੀ, ਉਹ ਗੱਲ ਹੀ ਨਹੀਂ ਸੁਣਦਾ ਕਿਸੇ ਦੀ। ਹਿਲਦਾ ਹੀ ਨਹੀਂ, ਚੁੱਪ ਕਰਿਆ ਬੈਠਾ ਹੈ, ਮੋਢੇ ਹਿਲਾ-ਹਿਲਾ ਕੇ ਦੇਖ ਲਏ ਸਾਰਿਆਂ ਨੇ, ਤਾਂ ਵੀ ਨਹੀਂ ਉਹ ਹਿਲਦਾ। ਹੁਣ ਗੱਲ ਕੀਹਦੇ ਨਾਲ ਕਰੀਏ।

ਨਵਾਬ ਨੇ ਕਿਹਾ ਕਿ ਮੈਂ ਇੱਕ ਤਰਫਾ ਫੈਸਲਾ ਨਹੀਂ ਕਰਨਾ ਚਾਹੁੰਦਾ, ਉਹ ਵੀ ਕਚਹਿਰੀ ਵਿੱਚ ਹੋਣ, ਇਹ ਵੀ ਕਚਹਿਰੀ ਵਿੱਚ ਹੋਣ, ਜਿਹੜਾ ਕੁਛ ਕਹੇਗਾ ਮੈਂ ਉਹਦੇ ਮੁਤਾਬਿਕ ਕਰਾਂਗਾ। ਸੋ ਉਸ ਵੇਲੇ ਕਹਿਣ ਲੱਗਿਆ ਕਿ ਮਹਾਰਾਜ! ਨਾਨਕ ਨੂੰ ਕੁਛ ਨਹੀਂ ਹੋਇਆ-ਹੋਇਆ, ਭੂਤਨੇ ਚਿੰਬੜੇ ਹੋਏ ਨੇ, ਭੂਤ ਲੱਗੇ ਹੋਏ ਨੇ, ਉਨ੍ਹਾਂ ਨੇ ਦੀਵਾਨਾ ਕਰ ਦਿੱਤਾ, ਅਕਲ ਉਹਦੀ ਜਾਂਦੀ ਰਹੀ। ਇਸ ਕਰਕੇ ਜਦੋਂ ਆਦਮੀ ਦੀ ਅਕਲ ਨਾ ਥਿਰ ਰਹੇ ਤਾਂ ਇੱਕ ਤਰਫਾ ਹੀ ਫੈਸਲਾ ਹੋਣਾ ਚਾਹੀਦਾ ਹੈ, ਦੋ ਤਰਫਾਂ ਨਹੀਂ ਹੋਣਾ ਚਾਹੀਦਾ। ਸਾਰੇ ਲੋਕਾਂ ਦੀ ਇਹ ਰਾਏ ਹੈ, ਮੇਰੀ ਇਕੱਲੇ ਦੀ ਨਹੀਂ ਹੈ। ਮੇਰੀ ਲੜਕੀ ਰੋ ਰਹੀ ਹੈ ਕਿ ਹੋ ਕੀ ਗਿਆ, ਮੈਂ ਵੀ ਮਿਲ ਕੇ ਆਇਆ ਹਾਂ, ਕੋਈ ਨਾ ਮੈਨੂੰ ਪਛਾਣਦਾ ਹੈ, ਨਾ ਮੇਰੇ ਨਾਲ ਗੱਲ ਕਰਦਾ ਹੈ। ਉਸ ਵੇਲੇ ਫੈਸਲਾ ਕੀਤਾ ਗਿਆ, ਜਿਹੜਾ ਉਸ ਵੇਲੇ ਦਾ ਸਾਰਿਆਂ ਤੋਂ ਵੱਡਾ ਮੁੱਲਾਂ ਸੀ ਉਸਨੂੰ ਸੱਦਿਆ ਗਿਆ। ਕਹਿਣ ਲੱਗੇ, ਮੁੱਲਾਂ ਜੀ! ਤੁਹਾਡੇ ਕੋਲ ਜਿਹੜਾ ਗੈਬ ਦਾ ਕਾਲਾ ਇਲਮ ਹੈ, ਉਹ ਤੁਸੀਂ ਕਿਹੜੀ-ਕਿਹੜੀ ਰੂਹ ਨੂੰ ਵਸ ਕਰਨ ਜਾਣਦੇ ਓਂ, ਉਹ ਕਹਿੰਦਾ ਮੈਂ ਕੋਈ ਵੀ ਨਹੀਂ ਛੱਡਦਾ, ਸਾਰੀਆਂ ਨੂੰ ਜਾਣਦਾ ਹਾਂ। ਜੱਖਾਂ ਨੂੰ ਵੀ, ਜਿੰਨਾਂ ਨੂੰ ਵੀ, ਭੂਤਾਂ ਨੂੰ ਪ੍ਰੇਤਾਂ ਨੂੰ, ਸਾਰਿਆਂ ਨੂੰ ਮੈਂ ਵਸ ਕਰਨ ਦੀ ਜਾਂਚ ਜਾਣਦਾ ਹਾਂ। ਕਹਿੰਦੇ, ਨਾਨਕ ਜੀ ਦਾ ਇਹ ਹਾਲ ਹੈ। ਕਹਿੰਦਾ, ਮਾਮੂਲੀ ਗੱਲ ਹੈ, ਮੈਂ ਜਾ ਕੇ ਭੂਤ ਕੱਢ ਦਿੰਦਾ ਹਾਂ ਉਹਦੇ। ਸੋ ਭੂਤ ਕੱਢਣ ਵਾਸਤੇ ਮੁੱਲਾਂ ਤੁਰਿਆ ਜਾ ਰਿਹਾ ਹੈ। ਨਾਲ ਬੇਅੰਤ ਦੁਨੀਆਂ ਹੈ, ਸੁਲਤਾਨਪੁਰ 'ਚ ਖਬਰ ਹੋ ਗਈ ਕਿ ਨਾਨਕ ਜੀ ਦਾ ਭੂਤ ਕੱਢਣ ਆਏ ਨੇ। ਉਥੇ ਜਾ ਕੇ ਮੁੱਲਾਂ ਸਾਮ੍ਹਣੇ ਬੈਠ ਜਾਂਦਾ ਹੈ ਤੇ ਉੱਚੀ-ਉੱਚੀ ਬੋਲਦਾ ਹੈ, ਮੰਤਰ ਪੜ੍ਹਦਾ ਹੈ, ਮੰਤਰ ਪੜ੍ਹ ਕੇ ਫੂਕ ਮਾਰਦਾ ਹੈ, ਕਹਿੰਦਾ ਬੋਲ ਕੌਣ ਹੈ? ਕੋਈ ਆਵਾਜ਼ ਨਹੀਂ ਆਉਂਦੀ, ਮੋਢੇ ਹਿਲਾਉਂਦਾ ਹੈ, ਕੋਈ ਆਵਾਜ਼ ਨਹੀਂ ਆਉਂਦੀ। ਫੇਰ ਮੰਤਰ ਪੜ੍ਹਦਾ ਹੈ, ਕਹਿੰਦਾ ਇਹ ਨਹੀਂ, ਆਹ ਮੰਤਰ ਨਾਲ ਠੀਕ ਹੋਏਗਾ। ਧੂਫ ਦਿੰਦਾ ਹੈ, ਅੱਗ ਦੇ ਵਿੱਚ ਕੁਛ ਪਾਉਂਦਾ ਹੈ, ਫੇਰ ਉਸ ਤੋਂ ਬਾਅਦ ਕਹਿੰਦਾ ਹੈ ਕਿ ਤੂੰ ਬੋਲਦਾ ਕਿਉਂ ਨਹੀਂ, ਦੱਸ ਕਿਹੜੀ ਜਾਤ ਹੈ ਤੇਰੀ, ਕੌਣ ਹੈਂ, ਕਿੱਥੋਂ ਚਿੰਬੜਿਆ ਹੈਂ? ਜਦੋਂ ਸਾਰੇ ਤਰੀਕੇ ਫੇਲ੍ਹ ਹੋ ਗਏ। ਉਸ ਵੇਲੇ ਉਹਨੇ ਇੱਕ ਬੜੇ ਜ਼ਹਿਰੀਲੇ ਧੂੰਏਂ ਦੀ ਬੱਤੀ ਬਣਾਈ ਤੇ ਉਹ ਧੂੰਆਂ ਬਣਾ ਕੇ ਮਹਾਰਾਜ ਜੀ ਦੇ ਨੱਕ 'ਚ ਦੇ ਦਿੱਤੀ ਬੱਤੀ। ਜਦੋਂ ਅੰਦਰ ਧੂੰਆਂ ਗਿਆ, ਦਸਵੇਂ ਦੁਆਰ ਵਿੱਚ ਜਾ ਕੇ ਹਿੱਲ-ਜੁੱਲ ਹੋਈ, ਮਹਾਰਾਜ ਜੀ ਨੇ ਨੇਤਰ ਖੋਲ੍ਹ ਲਏ। ਨੇਤਰ ਖੋਲ੍ਹੇ ਤਾਂ ਸਾਰੇ ਕਹਿਣ ਲੱਗੇ ਕਿ ਲੈ ਬਈ, ਭੂਤ ਹਿੱਲ ਗਿਆ, ਹੁਣ ਬੋਲੇਗਾ। ਸੋ ਉਸ ਵੇਲੇ ਮਹਾਰਾਜ ਜੀ ਨੇ ਮੁੱਲਾਂ ਨੂੰ ਸਾਮ੍ਹਣੇ ਦੇਖਿਆ। ਦੇਖ ਕੇ ਕੋਈ ਉਨ੍ਹਾਂ ਨੇ ਸਰਾਪ ਨਹੀਂ ਦਿੱਤਾ। ਸਮਾਧੀ 'ਚੋਂ ਮਹਾਤਮਾ ਨੂੰ ਹਿਲਾ ਦੇਣਾ, disturb ਕਰ ਦੇਣਾ, ਇਹ ਸਾਰਿਆਂ ਨਾਲੋਂ ਵੱਡਾ ਗੁਨਾਹ ਹੈ। ਜਿਹਨੂੰ ਮਹਾਤਮਾ ਮਾਫ ਨਹੀਂ ਕਰਿਆ ਕਰਦੇ। ਹੋਰ ਸਭ ਕੁਛ ਮਾਫ ਕਰ ਦਿੰਦੇ ਨੇ, ਗਾਲ੍ਹਾਂ ਕੱਢੀਆਂ, ਪ੍ਰਮੇਸ਼ਰ ਨਾਲ ਜੁੜੇ ਨੂੰ ਜਿਹੜਾ ਤੋੜ ਦਿੰਦਾ ਹੈ, ਉਹਨੂੰ ਨੂੰ ਨਹੀਂ ਮਾਫ ਕਰਦੇ।

ਬਾਬਾ ਫਰੀਦ ਜੀ ਦਾ ਜੋ ਦਾਮਾਦ ਸੀ, ਮਖਦੂਮ ਸੀ ਉਹਦਾ ਨਾਮ। ਉਹ ਮਰਕੱਬੇ 'ਚ ਬਹੁਤ ਬੈਠਦਾ ਸੀ, ਵੱਡੀਆਂ ਲੰਮੀਆਂ ਸਮਾਧੀਆਂ ਲਾਉਂਦਾ ਸੀ। ਇੱਕ ਵਾਰੀ ਉਹ ਸਮਾਧੀ ਲਾਈ ਬੈਠਾ ਸੀ, ਬਾਬਾ ਫਰੀਦ ਜੀ ਦਾ ਛੋਟਾ ਲੜਕਾ ਜਾ ਕੇ ਦਰਵਾਜ਼ਾ ਖੜਕਾਉਣ ਲੱਗ ਗਿਆ। ਬੱਚਾ ਸੀ ਛੋਟਾ। ਕੁੰਡਾ ਖੜਕਾਈ ਗਿਆ, ਰੌਲਾ ਪਾਈ ਗਿਆ ਕੋਲ। ਝੀਥਾਂ ਥਾਈਂ ਦੇਖਣਾ ਸ਼ੁਰੂ ਕਰ ਦਿੱਤਾ। ਮਖਦੂਮ ਦੀ ਸਮਾਧੀ ਖੁਲ੍ਹ ਗਈ। ਸਮਾਧੀ ਖੁਲ੍ਹਦੇ ਸਾਰ ਉਹਨੇ ਦਰਵਾਜ਼ਾ ਖੋਲ੍ਹ ਕੇ ਦੇਖਿਆ ਕਿ ਕੌਣ ਹੈ, ਜਿਹੜਾ ਮੈਨੂੰ ਅੱਲਾਹ ਤਾਲਾਹ ਨਾਲ ਜੁੜਨ ਨਹੀਂ ਦਿੰਦਾ। ਜਦੋਂ ਦਰਵਾਜ਼ਾ ਖੋਲ੍ਹ ਕੇ ਕ੍ਰੋਪ ਦੀ ਦ੍ਰਿਸ਼ਟੀ ਨਾਲ ਦੇਖਿਆ ਤਾਂ ਉਹ ਬਿਲਕੁਲ ਭਸਮ ਦੀ ਢੇਰੀ ਬਣਾ ਦਿੱਤਾ, ਦੇਖਦੇ ਸਾਰ ਉਹਨੇ। ਉਥੇ ਹੀ ਖਤਮ ਕਰ ਦਿੱਤਾ। ਬਾਬਾ ਫਰੀਦ ਜੀ ਨੂੰ ਦੱਸਿਆ ਕਿ ਤੁਹਾਡਾ ਛੋਟਾ ਲੜਕਾ ਤਾਂ ਸੁਆਹ ਦੀ ਢੇਰੀ ਬਣਾ ਦਿੱਤਾ ਮਖਦੂਮ ਨੇ। ਕਹਿੰਦੇ, ਭਾਈ! ਉਥੇ ਜਾਣਾ ਨਹੀਂ ਸੀ ਚਾਹੀਦਾ ਉਹਨੂੰ।

ਏਸੇ ਤਰ੍ਹਾਂ ਭੈਣ ਇਨ੍ਹਾਂ ਦੀ ਈਰਾਨ ਗਈ ਹੋਈ ਸੀ, ਦੱਸ

ਸਾਲ ਬਾਅਦ ਵਾਪਸ ਆਉਂਦੀ ਹੈ। ਆ ਕੇ ਬਾਬੇ ਫਰੀਦ ਨੂੰ ਕਹਿਣ ਲੱਗੀ ਕਿ ਤੁਸੀਂ ਆਪਣੀ ਲੜਕੀ ਦਾ ਰਿਸ਼ਤਾ ਮਖਦੂਮ ਨਾਲ ਕਰ ਦਿਓ, ਕਹਿੰਦੇ ਇਹ ਰਿਸ਼ਤਾ ਕਰਾਉਣ ਵਾਲਾ ਨਹੀਂ ਹੈ, ਇਹਦਾ ਜਲਾਲ ਬਹੁਤ ਜ਼ਬਰਦਸਤ ਹੈ। ਮੇਰੀ ਲੜਕੀ ਨੇ ਕਿੰਨੇ ਦਿਨ ਕੱਟਣੇ ਨੇ, ਜਿਸ ਦਿਨ ਗੁੱਸੇ ਹੋ ਗਿਆ, ਉਸ ਦਿਨ ਇਹਨੇ ਭਸਮ ਬਣਾ ਦੇਣਾ ਹੈ ਇਹਨੂੰ। ਜ਼ੋਰ ਪਾਇਆ ਤੇ ਨਿਕਾਹ ਹੋ ਗਿਆ। ਉਹ ਆਪਣਾ ਜਿਥੇ ਸਮਾਧੀ ਲਾਉਂਦਾ ਸੀ ਉਥੇ ਬੈਠ ਗਿਆ। ਮਾਂ ਨੇ ਕਿਹਾ ਕਿ ਤੂੰ ਜਾਹ ਉਹਦੇ ਕੋਲ, ਕੁਛ ਪੀਣ ਵਾਸਤੇ ਦੇ ਕੇ ਹੱਥ ਵਿੱਚ ਭੇਜ ਦਿੱਤਾ, ਦੁੱਧ ਵਗੈਰਾ। ਇਹ ਸਾਰੀ ਰਾਤ ਸਾਮ੍ਹਣੇ ਖੜ੍ਹੀ ਰਹੀ। ਮਾੜਾ ਜਿਹਾ ਖੜਕਾ ਹੋ ਗਿਆ ਅੰਮ੍ਰਿਤ ਵੇਲੇ, ਉਹਦੀ ਸਮਾਧੀ ਖੁਲ੍ਹ ਗਈ ਜਦੋਂ ਉਹਨੇ ਦੇਖਿਆ ਤਾਂ ਕਹਿੰਦਾ ਤੈਨੂੰ ਕਿਸਨੇ ਭੇਜਿਆ ਹੈ? ਤੂੰ ਇੱਥੇ ਕਿਉਂ ਆਈਂ ਹੈਂ? ਜਲਾਲ ਦੇ ਨਾਲ ਦੇਖਿਆ, ਸੁਆਹ ਦੀ ਢੇਰੀ ਬਣਾ ਦਿੱਤੀ। ਬਾਬਾ ਫਰੀਦ ਜੀ ਨੂੰ ਖਬਰ ਹੋ ਗਈ ਕਿ ਬਾਬਾ ਜੀ! ਲੜਕੀ ਵੀ ਸੁਆਹ ਦੀ ਢੇਰੀ ਬਣਾ ਦਿੱਤੀ।

ਗੁਰੂ ਨਾਨਕ ਪਾਤਸ਼ਾਹ ਜਦੋਂ ਜਾ ਕੇ ਮਿਲਦੇ ਨੇ ਭਰਥਰੀ ਨੂੰ ਉਸ ਵੇਲੇ ਮਰਦਾਨੇ ਨੇ ਕੋਈ ਬਚਨ ਕਹਿ ਦਿੱਤਾ। ਜੋ ਭਰਥਰੀ ਨੂੰ ਚੁੱਭ ਗਿਆ ਸੁਣਦੇ ਸਾਰ। ਉਸ ਵੇਲੇ ਜਦੋਂ ਉਹ ਨੇਤਰ ਕਰਕੇ ਮਰਦਾਨੇ ਵਲ ਦੇਖਣ ਲੱਗਿਆ, ਗੁਰੂ ਮਹਾਰਾਜ ਨੇ ਆਪਣਾ ਹੱਥ ਮੂਹਰੇ ਕਰ ਦਿੱਤਾ। ਲੇਕਿਨ ਮਰਦਾਨੇ ਦਾ ਰੰਗ ਕਾਲਾ ਹੋ ਗਿਆ। ਕਹਿੰਦਾ, ਸੱਚੇ ਪਾਤਸ਼ਾਹ! ਆਹ ਕੀ ਹੋ ਗਿਆ, ਮੇਰਾ ਰੰਗ ਕਾਲਾ ਹੋ ਗਿਆ? ਕਹਿੰਦੇ, ਮਰਦਾਨਿਆਂ! ਸ਼ੁੱਕਰ ਕਰ, ਅਸੀਂ ਹੱਥ ਮੂਹਰੇ ਕਰ ਦਿੱਤਾ ਸੀ। ਜੇ ਕਿਤੇ ਦੇਖ ਲੈਂਦਾ ਉਹ ਤਾਂ ਭਸਮ ਬਣਾ ਦਿੰਦਾ ਤੈਨੂੰ।

ਬੇਨਤੀ ਕਰਨ ਦਾ ਮਤਲਬ ਇਹ ਹੈ ਕਿ ਜਦੋਂ ਮਹਾਂਪੁਰਸ਼ ਸਮਾਧੀ 'ਚ ਹੁੰਦਾ ਹੈ, ਵਾਹਿਗੁਰੂ ਨਾਲ ਜੁੜਿਆ ਹੁੰਦਾ ਹੈ, ਉਹ ਸਹਿ ਨਹੀਂ ਸਕਦਾ ਜੇ ਉਹਦੀ ਸਮਾਧੀ ਕੋਈ ਤੋੜ ਦੇਵੇ। ਸੋ ਗੁਰੂ ਨਾਨਕ ਪਾਤਸ਼ਾਹ ਦੀ ਜੋ ਸਮਾਧੀ ਸੀ ਦਸਵੇਂ ਦੁਆਰ 'ਚ ਸਵਾਸ ਚੜ੍ਹੇ ਹੋਏ, ਕਿੰਨੇ ਗਲਤ ਤਰੀਕੇ ਨਾਲ disturb ਕੀਤਾ ਮਹਾਰਾਜ ਨੂੰ ਕਿ ਨੱਕ ਦੇ ਵਿੱਚ ਜ਼ਹਿਰੀਲਾ ਧੂੰਆਂ ਦੇ ਦਿੱਤਾ। ਜਦੋਂ ਅੰਦਰ ਗਿਆ, ਖਾਂਸੀ ਉਹਨੇ ਪੈਦਾ ਕਰਨੀ ਹੀ ਸੀ, ਸਾਹ ਦੇ ਨਾਲ ਲੱਗਣਾ ਸੀ ਦਸਵੇਂ ਦੁਆਰ ਤੱਕ ਹਿਲਜੁਲ ਹੋ ਗਈ, ਮਹਾਰਾਜ ਨੇ ਨੇਤਰ ਖੋਲ੍ਹ ਕੇ, ਸਾਰਿਆਂ ਵਲ ਦੇਖਿਆ, ਤਮਾਸ਼ਾ ਲੱਗਿਆ ਹੋਇਆ, ਭੀੜ ਲੱਗੀ ਹੋਈ। ਸਾਰੇ ਕਹਿੰਦੇ ਕਿ ਲੈ ਬਈ ਭੂਤ ਨੇ ਅੱਖਾਂ ਖੋਲ੍ਹ ਲਈਆਂ। ਹੁਣ ਬੋਲੂ ਭੂਤ, ਦੇਖੋ ਕੀ ਕਹਿੰਦਾ ਹੈ। ਉਸ ਵੇਲੇ ਗੁਰੂ ਨਾਨਕ ਪਾਤਸ਼ਾਹ ਨੇ ਇਸ ਤਰ੍ਹਾਂ ਦਾ ਸੁਭਾਵਿਕ ਬਚਨ ਕੀਤਾ –

***ਧਾਰਨਾ – ਲਿਖ ਲਿਖ ਵੇਚਹਿ ਨਾਉ,***
***ਧ੍ਰਿਗ ਜੀਉਣਾ ਉਨ੍ਹਾਂ ਦਾ।***

***ਧ੍ਰਿਗੁ ਤਿਨਾ ਕਾ ਜੀਵਿਆ***
***ਜਿ ਲਿਖਿ ਲਿਖਿ ਵੇਚਹਿ ਨਾਉ ॥***
***ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ ॥***

***ਅੰਗ – ੧੨੪੫***

ਟਕੋਰ ਮਾਰੀ ਬੜੀ ਜ਼ਬਰਦਸਤ, ਕਹਿੰਦੇ ਜਿਹੜੇ ਲਿਖ–ਲਿਖ ਕੇ ਮੰਤਰ-ਜੰਤਰ ਵੇਚਦੇ ਨੇ, ਧਿਰਕਾਰ ਹੈ ਉਨ੍ਹਾਂ ਨੂੰ। ਜੀਉਣਾ ਹੀ ਧਿਰਕਾਰ ਹੈ। ਉਨ੍ਹਾਂ ਨੇ ਤਾਂ ਖੇਤੀ ਉਜਾੜ ਲਈ ਇਥੇ, ਹੁਣ ਖਲਵਾੜਾ ਕਾਹਦੇ ਵਾਸਤੇ ਸੰਵਾਰਨ ਲੱਗੇ ਹਾਂ, ਉਥੇ ਕਿਹੜੀ ਫਸਲ ਜਾਏਗੀ। ਉਹਦੀ ਕੋਈ ਸਹਾਇਤਾ ਨਹੀਂ ਕਰਿਆ ਕਰਦਾ, ਜਿਹੜੇ ਭੂਤਾਂ-ਪ੍ਰੇਤਾਂ ਦੇ ਮੰਤਰ ਲਿਖਦੇ ਨੇ ਤੇ ਦੁਨੀਆਂ ਤੋਂ ਪੈਸੇ ਬਟੋਰਦੇ ਨੇ। ਕੋਈ ਵੀ ਮੰਤਰ ਲਿਖ ਕੇ ਵੇਚ ਦੇਣਾ, ਪੜ੍ਹ ਕੇ ਵੇਚ ਦੇਣਾ, ਬਰਾਬਰ ਹੀ ਹੈ ਸਾਧਸੰਗਤ ਜੀ। ਬੜਾ ਮੁਸ਼ਕਲ ਹੈ ਇਨ੍ਹਾਂ ਗੱਲਾਂ 'ਤੇ ਚੱਲਣਾ। ਅਖੰਡਪਾਠ ਕਰਦੇ ਨੇ, ਵੇਚ ਦਿੰਦੇ ਨੇ ਪੜ੍ਹ ਕੇ। ਖੇਤੀ ਉਜਾੜ ਲਈ, ਆਪਣੇ ਕੋਲ ਤਾਂ ਕੁਛ ਵੀ ਨਾ ਰੱਖਿਆ। ਕਈ ਕਹਿੰਦੇ ਨੇ ਕਿ ਗੁਜ਼ਾਰਾ ਫੇਰ ਕਿਵੇਂ ਚੱਲੇ? ਆਹ ਵੀ ਸਵਾਲ ਆ ਜਾਂਦਾ ਹੈ ਕਿ ਗੁਜ਼ਾਰਾ ਕਿਵੇਂ ਚੱਲੇ? ਕਿਉਂਕਿ ਅਸੀਂ ਪੇਸ਼ਾ ਬਣਾ ਦਿੱਤਾ ਇਹ। ਪਾਠ ਕਰਨ ਦਾ ਪੇਸ਼ਾ ਬਣ ਗਿਆ। ਉਨ੍ਹਾਂ ਦਾ ਕੰਮ ਹੀ ਇਹੀ ਹੈ ਪਾਠ ਤੁਸੀਂ ਕਰਾਉਣੇ ਨੇ, ਉਨ੍ਹਾਂ ਨੇ ਕਰਨੇ ਨੇ। ਉਨ੍ਹਾਂ ਨੇ ਆਪਣਾ ਰੇਟ ਬੰਨ੍ਹਿਆ ਹੋਇਆ ਹੈ, ਤੁਸੀਂ ਆਪਣਾ ਰੇਟ ਰਖਦੇ ਓਂ ਕਿ ਘੱਟ ਹੀ ਮਿਲ ਜਾਵੇ ਥੋੜ੍ਹਾ ਜਿਹਾ ਪੈਸਾ, ਕਿਹੜਾ ਪਾਠੀ ਹੈ ਜਿਹੜਾ ਘੱਟ ਪੇਸੇ ਲੈਂਦਾ ਹੈ। ਦੋਵੇਂ ਪਾਸੇ ਰੌਲਾ ਪੈ ਗਿਆ। ਗੱਲ ਬਹੁਤ ਦੂਰ ਚਲੀ ਗਈ।

ਸੋ ਇਹ ਜੋ ਬਚਨ ਉਸ ਨੇ ਸੁਣਿਆ, ਮੁੱਲਾਂ ਦੀਆਂ ਤਾਂ ਅੱਖਾਂ ਖੁੱਲ੍ਹ ਗਈਆਂ ਕਿ ਹੈਂ? ਮੈਂ ਤਾਂ ਸਮਝਦਾ ਸੀ ਕਿ ਭੂਤ–ਪ੍ਰੇਤ ਹੈ। ਜਦੋਂ ਗੁਰੂ ਮਹਾਰਾਜ ਨੇ ਦ੍ਰਿਸ਼ਟੀ ਕਰੀ, ਦਇਆ ਦ੍ਰਿਸ਼ਟੀ ਨਾਲ ਮੁੱਲਾਂ ਵਲ ਦੇਖਿਆ, ਮੁੱਲਾਂ ਦਾ ਜਿਹੜਾ ਪਾਪ ਦਾ ਭਰਿਆ ਹੋਇਆ ਹਿਰਦਾ ਸੀ, ਸਾਰਾ ਹੀ ਉਡਣਾ ਸ਼ੁਰੂ ਹੋ ਗਿਆ, ਚਾਨਣ ਹੋ ਗਿਆ ਤੇ ਮੁੱਲਾਂ ਨੇ ਨਮਸ਼ਕਾਰ ਕਰ ਦਿੱਤੀ। ਲੋਕਾਂ ਨੂੰ ਨਾ ਸਮਝ ਪਈ, ਕਿਉਂਕਿ ਉਹ ਦੂਰ ਖੜ੍ਹੇ ਸੀ। ਕਹਿਣ ਲੱਗੇ, ਲੈ ਬਈ! ਕੋਈ ਬਹੁਤ ਵੱਡਾ ਭੂਤ ਹੈ, ਮੁੱਲਾਂ ਵੀ ਨਿਵ ਗਿਆ ਇਹਦੇ ਮੂਹਰੇ। ਬੇਤਾਲ ਹੈ ਕੋਈ ਵੱਡਾ। ਮੁੱਲਾਂ ਨੇ ਕੀ ਨਿਵਣਾ ਸੀ। ਇਕ ਦੂਜੇ ਨੂੰ ਪੁੱਛਦੇ ਨੇ ਕਿ ਤੂੰ ਸੁਣਿਆ ਕੀ ਕਿਹਾ, ਤੂੰ ਸੁਣਿਆ ਕੀ ਕਿਹਾ। ਉਹ ਕਹਿੰਦਾ, ਕਿਹਾ ਜ਼ਰੂਰ ਹੈ ਪਰ ਮੁੱਲਾਂ ਤਾਂ ਮੱਥੇ ਟੇਕਦਾ ਹੈ, ਦੋਵੇਂ ਹੱਥ ਜੋੜ ਕੇ ਬੈਠਾ ਹੈ ਸਾਮ੍ਹਣੇ। ਗੁਰੂ ਮਹਾਰਾਜ ਨੇ ਜਦੋਂ ਜਨਤਾ ਦਾ ਰੁਖ ਦੇਖਿਆ ਤਾਂ ਮਹਾਰਾਜ ਕਹਿਣ ਲੱਗੇ, ਪ੍ਰੇਮੀਓ! ਤੁਹਾਨੂੰ ਕਿਉਂ ਭਰਮ ਪੈ ਗਿਆ, ਅਸਲੀ ਗੱਲ ਨਹੀਂ ਤੁਸੀਂ ਸਮਝਦੇ।

***ਧਾਰਨਾ – ਹਰਿ ਦਰਸ਼ਨ ਕੇ ਤਾਈਂ ਭਇਆ ਦੀਵਾਨਾ।***

***ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ ॥***
***ਕੋਈ ਆਖੈ ਆਦਮੀ ਨਾਨਕੁ ਵੇਚਾਰਾ ॥ ੧ ॥***
***ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ ॥***

***ਅੰਗ – ੯੯੧***

ਕਹਿਣ ਲੱਗੇ, ਪ੍ਰੇਮੀਓ! ਨਾ ਕੋਈ ਭੂਤ ਹੈ, ਨਾ ਕੋਈ ਬੇਤਾਲ ਹੈ, ਅਸੀਂ ਤਾਂ ਵਾਹਿਗੁਰੂ ਦੇ ਦਰਸ਼ਨ ਦੀ ਮਸਤੀ ਵਿੱਚ ਮਸਤ ਹੋਏ ਹੋਏ ਹਾਂ। ਕਿਉਂ ਤੁਹਾਨੂੰ ਵਹਿਮ ਹੋ ਗਿਆ।

***ਹਉ ਹਰਿ ਬਿਨੁ ਅਵਰੁ ਨ ਜਾਨਾ ॥ ੧ ॥ ਰਹਾਉ ॥***
***ਤਉ ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਇ ॥ ਅੰਗ – ੯੯੧***

ਜੇ ਵਾਹਿਗੁਰੂ ਦੇ ਭੈ ਦੇ ਵਿੱਚ ਆਦਮੀ ਦੀਵਾਨਾ ਹੋਵੇ, ਉਹ ਅਸਲੀ ਦੀਵਾਨਾ ਹੁੰਦਾ ਹੈ।

***ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ ॥***

***ਅੰਗ - ੯੯੧***

ਸਾਰਿਆਂ ਦੇ ਵਿਚ, ਘਟ-ਘਟ ਦੇ ਵਿੱਚ ਵਿਆਪਕ, ਇਕੋ ਪ੍ਰਮੇਸ਼ਰ ਦੇ ਦਰਸ਼ਨ ਕਰੇ।

***ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ ॥***

***ਅੰਗ - ੯੯੧***

ਕਹਿੰਦੇ, ਤਾਂ ਵੀ ਦੀਵਾਨਾ ਕਿਹਾ ਜਾਂਦਾ ਹੈ, ਮਸਤਾਨਾ ਕਿਹਾ ਜਾਂਦਾ ਹੈ ਜੇ ਇੱਕੋ ਵਾਹਿਗੁਰੂ ਦੀ ਕਾਰ ਕਰਦਾ ਹੈ। ਹਰ ਵਕਤ ਵਾਹਿਗੁਰੂ-ਵਾਹਿਗੁਰੂ ਕਰਦਾ ਹੈ ਤੇ ਨਾਲ -

***ਹੁਕਮੁ ਪਛਾਣੈ ਖਸਮ ਕਾ***
***ਦੂਜੀ ਅਵਰ ਸਿਆਣਪ ਕਾਇ ॥ ਅੰਗ - ੯੯੧***

ਵਾਹਿਗੁਰੂ ਦੇ ਹੁਕਮ ਵਿਚ ਚੱਲੇ। ਸਭ ਦੇ ਨਾਲ ਹੁਕਮ ਚੱਲ ਰਿਹਾ ਹੈ। ਸੰਗਤ 'ਚ ਆਉਂਦੇ ਓਂ, ਹੁਕਮ ਦੀ ਕਾਰ ਹੋ ਰਹੀ ਹੈ। ਦੁੱਖ ਆਉਂਦਾ ਹੈ ਹੁਕਮ ਦੀ ਕਾਰ ਹੁੰਦੀ ਹੈ -

***ਕੇਤਿਆ ਦੂਖ ਭੂਖ ਸਦ ਮਾਰ ॥***
***ਏਹਿ ਭਿ ਦਾਤਿ ਤੇਰੀ ਦਾਤਾਰ ॥ ਅੰਗ - ੫***

ਵਾਹਿਗੁਰੂ ਵਲੋਂ ਮਿਲ ਰਹੀ ਹੁੰਦੀ ਹੈ, ਕੀ ਪਤਾ ਕੀ ਕਰਨਾ ਹੈ ਵਾਹਿਗੁਰੂ ਜੀ ਨੇ, ਉਸ ਰੂਹ ਨੂੰ ਕਿੰਨਾ ਕੁ ਉੱਚਾ ਚੁੱਕਣਾ ਹੈ। ਦੁੱਖਾਂ ਦੇ ਵਿਚ ਜ਼ਿੰਦੜੀ ਪਾ ਦਿੱਤੀ। ਇਸ ਤਰ੍ਹਾਂ ਮਹਾਰਾਜ ਕਹਿੰਦੇ-

***ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ ॥***

***ਅੰਗ - ੯੯੧***

ਕਹਿੰਦੇ ਉਹਨੂੰ ਮਸਤਾਨਾ ਕਹਿੰਦੇ ਨੇ, ਜਿਹੜਾ ਵਾਹਿਗੁਰੂ ਦੇ ਨਾਲ ਪਿਆਰ ਵਿੱਚ ਮਸਤ ਹੋ ਗਿਆ।

***ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ ॥ ਅੰਗ - ੯੯੧***

ਉਹ ਆਪਣੇ ਆਪ ਨੂੰ ਸਾਰਿਆਂ ਨਾਲੋਂ ਕਹਿੰਦਾ ਹੈ ਕਿ ਮੈਂ ਮੰਦਾ ਹਾਂ ਤੇ ਇਹ ਸਾਰਾ ਸੰਸਾਰ ਭਲਾ ਹੈ। ਜਿਹੜਾ ਕਹਿੰਦਾ ਹੈ ਕਿ ਮੈਂ ਚੰਗਾ ਹਾਂ ਇਹ ਲੋਕ ਬੜੇ ਮਾੜੇ ਨੇ। ਕਹਿੰਦੇ ਤਾਂ ਬਿਲਕੁਲ ਅਣਜਾਣ ਬੰਦਾ ਹੈ। ਉਹਦੀ ਸਾਡੇ ਨਾਲ ਕੋਈ ਸਾਂਝ ਨਹੀਂ। ਸਾਡੇ ਨਾਲ ਸਾਂਝ ਉਹਦੀ ਹੈ। ਜਿਹੜਾ ਇਹ ਜਾਣਦਾ ਹੈ -

***ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ ॥***
***ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ ॥***

***ਅੰਗ - ੧੩੬੪***

ਸੋ ਮੁੱਲਾਂ ਜਿਹੜਾ ਸੀ ਉਠਿਆ, ਉਠ ਕੇ ਜਾ ਕੇ ਨਵਾਬ ਦੇ ਪਾਸ ਪਹੁੰਚਿਆ। ਗੁਰੂ ਨਾਨਕ ਤੋਂ ਬਖਸ਼ਿਸ਼ ਪ੍ਰਾਪਤ ਕਰਕੇ। ਮਸਤ ਹੋਇਆ ਤੁਰਿਆ ਜਾਂਦਾ ਹੈ ਤੇ ਨਵਾਬ ਦੇ ਕੋਲ ਜਾ ਕੇ ਸਲਾਮ ਕੀਤੀ। ਅਦਬ ਤਾਜ਼ੀਮ ਕੀਤੀ, ਨਵਾਬ ਕਹਿਣ ਲੱਗਿਆ, ਸੁਣਾਓ ਮੁੱਲਾਂ ਜੀ! ਭੂਤਨਾ ਨਿਕਲ ਗਿਆ। ਕਹਿੰਦੇ ਨਾ ਨਵਾਬ ਸਾਹਿਬ! ਨਾਨਕ ਤਾਂ ਵਲੀ ਅੱਲਾਹ ਹੈ, ਜਿਹਦੇ ਵਲ ਨਿਗ੍ਹਾ ਕਰਕੇ ਵੀ ਦੇਖ ਲਵੇ, ਉਹਨੂੰ ਵੀ ਅੱਲਾਹ ਦੇ ਨਾਲ ਜੋੜਨ ਦੀ ਤਾਕਤ ਰਖਦਾ ਹੈ। ਮੈਂ ਤਾਂ ਉਹਦਾ ਮੁਰੀਦ ਹੋ ਕੇ ਆਇਆ ਹਾਂ। ਮੈਂ ਉਸ ਤੋਂ ਬਖਸ਼ਿਸ਼ ਪ੍ਰਾਪਤ ਕਰਕੇ ਆਇਆ ਹਾਂ। ਆਹ ਗੱਲ ਨਾਨਕ ਬਾਰੇ ਨਾ ਸੋਚੋ ਤੇ ਮੂਲਾਂ ਕਹਿਣ ਲੱਗਿਆ ਕਿ ਨਵਾਬ ਸਾਹਿਬ! ਇਹ ਮੁੱਲਾਂ ਨੇ ਵੀ ਨਾਨਕ ਨਾਲ ਕੋਈ ਹਿੱਸਾ ਪੱਤੀ ਕਰ ਲਈ ਹੈ ਤੇ ਗੱਲ ਸਹੀ ਨਹੀਂ ਕਹਿ ਰਿਹਾ। ਤੁਸੀਂ ਨਾਨਕ ਨੂੰ ਕੋਰਟ ਵਿੱਚ ਬੁਲਾ ਕੇ ਪੁੱਛੋ। ਸੋ ਪਿਆਦਾ ਭੇਜ ਦਿੱਤਾ। ਕਹਿੰਦੇ, ਨਾਨਕ ਹੁਣ ਹੋਸ਼ ਵਿਚ ਹੈ, ਕਹਿੰਦੇ ਹਾਂ ਜੀ। ਬੋਲਦੇ-ਚਾਲਦੇ ਨੇ। ਪਰ ਇੱਕੋ ਬਚਨ ਕਰੀ ਜਾਂਦੇ ਨੇ -

***ਨਾ ਹਮ ਹਿੰਦੂ ਨ ਮੁਸਲਮਾਨ ॥***
***ਅਲਹ ਰਾਮ ਕੇ ਪਿੰਡੁ ਪਰਾਨ ॥ ਅੰਗ - ੧੧੩੬***

ਨਵਾਬ ਨੇ ਜਦੋਂ ਉਥੇ ਸਿਪਾਹੀ ਭੇਜੇ, ਕਹਿਣ ਲੱਗੇ, ਤੁਹਾਨੂੰ ਉਥੇ ਨਵਾਬ ਸਾਹਿਬ ਯਾਦ ਕਰਦੇ ਨੇ। ਕਹਿਣ ਲੱਗੇ, ਦੇਖੋ! ਜਦ ਤੱਕ ਨਵਾਬ ਦੇ ਚਾਕਰ ਸੀ, ਨਵਾਬ ਬੁਲਾਉਂਦਾ ਸੀ, ਅਸੀਂ ਇੱਕ ਵਾਰੀ ਬੁਲਾਏ 'ਤੇ ਦਸ ਵਾਰੀ ਜਾਂਦੇ ਸੀ। ਹੁਣ ਸਾਡਾ ਤੇ ਨਵਾਬ ਦਾ ਕੋਈ ਸਬੰਧ ਹੀ ਨਹੀਂ, ਮੈਂ ਨਹੀਂ ਜਾਣਾ। ਵਾਪਸ ਆ ਗਏ, ਜਦੋਂ ਦੌਲਤ ਖਾਂ ਨੂੰ ਸਾਰੀ ਹਕੀਕਤ ਦੱਸੀ, ਕ੍ਰੋਧ ਚੜ੍ਹ ਗਿਆ ਉਹਨੂੰ। ਕਹਿੰਦਾ ਹੈ, ਨਾਨਕ ਦੀ ਇਹ ਜ਼ੁਰਅਤ ਕਿ ਮੇਰੇ ਹੁਕਮ ਦੀ ਤਾਮੀਲ ਨਾ ਕਰੇ। ਜਾਓ ਕਹਿੰਦੇ, ਗ੍ਰਿਫਤਾਰ ਕਰਕੇ ਲਿਆਓ, ਫੌਰਨ ਮੇਰੇ ਪੇਸ਼ ਕਰੋ। ਫੇਰ ਚਲੇ ਗਏ ਸਿਪਾਹੀ, ਜਾ ਕੇ ਕਹਿਣ ਲੱਗੇ ਕਿ ਮਹਾਰਾਜ! ਹੁਕਮ ਆਹ ਹੈ। ਕਹਿੰਦੇ, ਚਲੋ, ਤੁਹਾਨੂੰ ਸੰਕਟ ਨਾ ਹੋਵੇ ਕੋਈ, ਚਲਦੇ ਹਾਂ।

ਗੁਰੂ ਨਾਨਕ ਪਾਤਸ਼ਾਹ ਨਵਾਬ ਦੇ ਸਾਮ੍ਹਣੇ ਆ ਗਏ, ਉਹ ਜੋ ਸਲਾਮ ਕਰਨ ਦਾ ਤਰੀਕਾ ਸੀ, ਪਹਿਲਾਂ ਤਾਂ ਝੁਕਦੇ ਹੁੰਦੇ ਅੱਧਾ, ਅੱਧਾ ਝੁਕ ਕੇ ਸਿਰ ਉਪਰ ਨੂੰ ਚੁੱਕ ਕੇ, ਨੇਤਰ ਓਧਰ ਹੁੰਦੇ ਸੀ ਤੇ ਆਦਮੀ ਅੱਧਾ ਝੁਕਿਆ ਹੁੰਦਾ।, ਸੱਤ ਵਾਰੀ ਮੱਥੇ ਨੂੰ ਹੱਥ ਲਾਉਂਦੇ ਸੀ। ਇਹ ਕੋਰਟ ਦਾ ਰਿਵਾਜ ਸੀ। ਗੁਰੂ ਨਾਨਕ ਪਾਤਸਾਹ ਨੇ ਕੋਈ ਅਸੂਲ ਨਾ ਮੰਨਿਆ, ਸਿੱਧੇ ਹੀ ਜਾ ਕੇ ਖੜ੍ਹੇ ਹੋ ਗਏ, ਚੁੱਪ ਕਰਕੇ, ਨਾ ਸਲਾਮ ਨਾ ਕੋਈ ਦੁਆ। ਨਵਾਬ ਦਾ ਪਾਰਾ ਗਰਮ ਹੋ ਗਿਆ, ਦੇਖਦੇ ਸਾਰ। ਕਹਿਣ ਲੱਗਿਆ ਨਾਨਕ! ਤੈਨੂੰ ਪਤਾ ਨਹੀਂ ਹੈ ਕਿ ਕੋਰਟ ਵਿੱਚ ਕਿਵੇਂ ਆਈਦਾ ਹੁੰਦਾ ਹੈ, ਪਹਿਲਾਂ ਤਾਂ ਇੱਥੋਂ ਹੀ ਗਿਆ ਹੈਂ ਤੇ ਮੇਰੇ ਹੁਕਮ ਨਾਲ ਬੁਲਾਇਆ ਹੋਇਆ ਕਿਉਂ ਨਹੀਂ ਆਇਆ? ਮੈਂ ਤੈਨੂੰ ਸਖਤ ਸਜ਼ਾ ਦੇਣੀ ਚਾਹੁੰਦਾ ਹਾਂ। ਕਹਿੰਦੇ, ਜਦੋਂ ਤੱਕ ਤੇਰੇ ਚਾਕਰ ਸੀ, ਇੱਕ ਵਾਰੀ ਬੁਲਾਏ ਤੇ ਦੱਸ ਵਾਰੀ ਆਉਂਦੇ ਸੀ। ਹੁਣ ਅਸੀਂ ਉਸ ਸਾਹਿਬ ਦੀ ਚਾਕਰੀ ਕਰ ਲਈ ਹੈ। ਜਿਹੜੇ ਸਾਹਿਬ ਨੇ ਤੇਰੇ ਵਰਗੇ ਕਰੋੜਾਂ ਨਵਾਬ ਬਣਾਏ ਨੇ। ਹੁਣ ਉਹਦਾ ਹੁਕਮ ਮੰਨਣਾ ਹੈ ਕਿ ਤੇਰਾ ਮੰਨੀਏ। ਜਿਹਦੇ ਅਸੀਂ ਚਾਕਰ ਹਾਂ, ਉਹਦਾ ਹੁਕਮ ਮੰਨਦੇ ਹਾਂ। ਬੁਲ੍ਹ ਲੈ ਲਿਆ ਦੰਦਾਂ 'ਚ, ਗੱਲ ਨਹੀਂ ਆਉਂਦੀ। ਖੁਦਾ ਵਾਲਾ ਸੀ, ਸੋਚਦਾ ਹੈ ਕਿ ਮੈਂ ਕਿਸ ਤਰ੍ਹਾਂ ਦੇ ਨਾਲ ਇਹਨੂੰ ਠਿੱਠ ਕਰਾਂ, ਕਿਵੇਂ ਬੇ-ਦਲੀਲ ਕਰਾਂ। ਉਸੇ ਵੇਲੇ ਸੋਚ ਆ ਗਈ ਕਿ ਮੈਂ ਨਾਨਕ ਨੂੰ ਇਸਲਾਮ ਦੇ ਵਿਚ ਲੈ ਆਵਾਂ। ਆਪੇ ਹੀ ਸਾਰੇ ਝਗੜੇ ਮੁੱਕ ਜਾਣਗੇ। ਇਸਲਾਮ 'ਚ ਆ ਜਾਏਗਾ ਤੇ ਜਿਹੜੇ ਇਹਦੇ ਸ਼ਰਧਾਲੂ

ਨੇ ਉਹ ਸਾਰੇ ਹੈਰਾਨ ਹੋ ਜਾਣਗੇ, ਆਪੇ ਹੀ ਇਹਦੇ ਮਗਰ। ਸੋ ਕਹਿਣ ਲੱਗਿਆ, ਨਾਨਕ! ਹਿੰਦੂ ਤੇ ਮੁਸਲਮਾਨ ਕੋਈ ਨਹੀਂ ਹੈ, ਕਹਿੰਦੇ ਨਾ। ਕਹਿੰਦੇ ਫੇਰ ਹੈਗੇ ਕਿਉਂ, ਕਹਿੰਦੇ ਇਹ ਤਾਂ ਬੁੱਤ ਤੁਰੇ ਫਿਰਦੇ ਨੇ, ਜੋ ਹਿੰਦੂਅਤ ਦਾ ਅਸੂਲ ਹੈ ਉਹ ਕਿਸੇ 'ਚ ਨਹੀਂ ਰਿਹਾ। ਜੋ ਇਸਲਾਮ ਦਾ ਅਸੂਲ ਹੈ ਉਹ ਕਿਸੇ 'ਚ ਨਹੀਂ ਰਿਹਾ। ਪੂਜਾ ਤੇ ਨਾਮ ਪਿੱਛੇ ਝਗੜੇ ਕਰਦੇ ਨੇ। ਮਸਜਿਦ ਤੇ ਮੰਦਰ ਪਿੱਛੇ ਲੜਦੇ ਫਿਰਦੇ ਨੇ ਤੇ ਇਨ੍ਹਾਂ ਨੂੰ ਤਾਂ ਭੁੱਲ ਹੀ ਗਿਆ ਪ੍ਰਮੇਸ਼ਰ। ਸੋ ਇਸ ਕਰਕੇ ਜਦੋਂ ਇਹ ਗੱਲ ਨੂੰ ਨਹੀਂ ਸਮਝਦੇ ਤਾਂ ਕੇਵਲ ਮਨੁੱਖ ਆਪਣੇ ਆਪ ਨੂੰ ਗਲਤ ਕਹਿ ਰਹੇ ਨੇ ਕਿ ਮੈਂ ਮੁਸਲਮਾਨ ਹਾਂ। ਜੇ ਮੋਮ ਦਿਲ ਹੋਵੇ ਤਾਂ ਮੁਸਲਮਾਨ ਕਹਾਉਂਦਾ ਹੈ। ਨਮਾਜ਼ ਪੜ੍ਹਨ ਦੀ ਜਾਂਚ ਇਹਨੂੰ ਨਹੀਂ ਹੈ। ਕਹਿਣ ਲੱਗੇ, ਨਾਨਕ! ਜੁੰਮੇ ਦੀ ਨਮਾਜ਼ ਆ ਰਹੀ ਹੈ, ਅਸੀਂ ਨਮਾਜ਼ ਪੜ੍ਹਨ ਵਾਸਤੇ ਜਾਂਦੇ ਹਾਂ। ਤੇਰੀ ਨਿਗ੍ਹਾ 'ਚ ਦੋ ਕੋਈ ਨਹੀਂ, ਚੱਲ ਸਾਡੇ ਨਾਲ ਨਮਾਜ਼ ਪੜ੍ਹ। ਮਹਾਰਾਜ ਕਹਿੰਦੇ ਚਲੋ। ਨਮਾਜ਼ ਪੜ੍ਹਨ ਵਾਸਤੇ ਚਲੇ ਜਾਂਦੇ ਨੇ, ਸ਼ਹਿਰ 'ਚ ਸਾਰੇ ਹੋ ਗਿਆ ਕਿ ਗੁਰੂ ਨਾਨਕ ਮੁਸਲਮਾਨ ਬਣਨ ਵਾਸਤੇ ਜਾ ਰਿਹਾ ਹੈ। ਸਾਰੇ ਹਾਹਾਕਾਰ ਮਚ ਗਈ। ਦੁਕਾਨਾਂ ਬੰਦ ਹੋ ਗਈਆਂ। ਰੋਟੀ ਪੱਕਣੀ ਬੰਦ ਹੋ ਗਈ ਕਿ ਹੈਂ ਆਹ ਕੀ ਹੋ ਗਿਆ। ਭਾਈਆ ਜੈ ਰਾਮ ਬਹੁਤ ਕਾਹਲੀ-ਕਾਹਲੀ ਬੇਬੇ ਨਾਨਕੀ ਜੀ ਕੋਲ ਆਏ, ਕਹਿੰਦੇ, ਤੇਰਾ ਭਰਾ ਤਾਂ ਮੁਸਲਮਾਨ ਬਣਨ ਜਾ ਰਿਹਾ ਹੈ, ਕੀ ਕਰਾਂਗੇ ਆਪਾਂ, ਆਪਣਾ ਤਾਂ ਖਾਨਦਾਨ ਹੀ ਜਾਂਦਾ ਰਿਹਾ ਸਾਰਾ। ਬਣੂੰ ਕੀ ਹੁਣ। ਹੈ ਤਾਂ ਗੱਲ ਕੁਛ ਵੀ ਨਹੀਂ ਸਾਧਸੰਗਤ ਜੀ! ਲੇਕਿਨ ਵੰਡ ਐਨੀ ਜ਼ਬਰਦਸਤ ਸੀ ਕਿ ਆਦਮੀ ਉਹਨੂੰ ਬਰਦਾਸ਼ਤ ਨਹੀਂ ਸੀ ਕਰ ਸਕਦਾ। ਬੇਬੇ ਨਾਨਕੀ ਜੀ ਕਹਿਣ ਲੱਗੇ, ਮੇਰਾ ਵੀਰ! ਤੁਸੀਂ ਕਿਉਂ ਬਾਰ-ਬਾਰ ਭੁਲੇਖਿਆਂ 'ਚ ਪੈਂਦੇ ਓਂ, ਅੱਗੇ ਤਿੰਨ ਦਿਨ ਬਾਅਦ ਨਦੀ 'ਚੋਂ ਬਾਹਰ ਆਏ ਨੇ, ਤੁਹਾਨੂੰ ਅਜੇ ਵੀ ਯਕੀਨ ਨਹੀਂ ਆਉਂਦਾ। ਉਹ ਤਾਂ ਕੋਈ ਸਿਖਿਆ ਦੇਣ ਜਾ ਰਹੇ ਨੇ। ਉਨ੍ਹਾਂ ਨੂੰ ਕੌਣ ਹੈ ਦੁਨੀਆਂ ਦੇ ਅੰਦਰ ਜਿਹੜਾ ਉਨ੍ਹਾਂ ਦੀ ਮਰਜ਼ੀ ਤੋਂ ਬਗੈਰ ਕੁਛ ਕਰ ਸਕੇ। ਤੁਸੀਂ ਦੇਖੋ ਕੌਤਕ।

ਉਸ ਵੇਲੇ ਟੁੱਟੇ ਦਿਲ ਨਾਲ ਆਪਣੇ ਸੇਵਕ ਨਿੱਧੇ ਨੂੰ ਬੁਲਾਇਆ, ਬ੍ਰਾਹਮਣ ਨੂੰ, ਕਹਿਣ ਲੱਗੇ, ਜਾਹ ਮਸਜਿਦ ਦੇ ਅੰਦਰ, ਤੇ ਜਾ ਕੇ ਸਾਰੀ ਗੱਲਬਾਤ ਦੇਖ ਕੇ ਆ ਕੇ ਦੱਸ। ਇਹ ਨਿਧਾ ਬ੍ਰਾਹਮਣ, ਭੀੜ ਨੂੰ ਚੀਰਦਾ ਹੋਇਆ, ਮਸਜਿਦ ਦੇ ਵਿਚ ਚਲਿਆ ਕਿਉਂਕਿ ਜਦੋਂ ਸੁਣਿਆ ਨਾਨਕ ਨੇ ਇਸਲਾਮ ਧਾਰਨ ਕਰਨਾ ਹੈ, ਸਾਰਾ ਹੀ ਸ਼ਹਿਰ ਉਲਟ ਕੇ ਪੈ ਗਿਆ ਉਥੇ। ਭੀੜ ਹੋ ਗਈ ਮਸਜਿਦ ਦੇ ਅੰਦਰ, ਥਾਉਂ ਨਹੀਂ ਮਿਲਦਾ ਤਿਲ ਧਰਨ ਜੋਗਾ ਤੇ ਜਿਹੜੇ ਦੇਖਣ ਵਾਲੇ ਸੀ ਉਨ੍ਹਾਂ ਨੇ ਗੋਲ ਚੱਕਰ ਲਾ ਲਏ, ਬਹੁਤ ਜ਼ਿਆਦਾ ਭੀੜ ਪਈ ਹੋਈ ਹੈ, ਉਹ ਭੀੜ ਨੂੰ ਚੀਰ ਕੇ ਮੂਹਰਲੀ ਲਾਈਨ 'ਚ ਆ ਗਿਆ। ਓਧਰਲੇ ਪਾਸੇ ਨਮਾਜ਼ ਸ਼ੁਰੂ ਹੋ ਗਈ, ਨਵਾਬ ਵੀ ਪੜ੍ਹਦਾ ਹੈ, ਕਾਜ਼ੀ ਵੀ ਪੜ੍ਹਦਾ ਹੈ ਤੇ ਹੋਰ ਵੀ ਪੜ੍ਹਦੇ ਨੇ ਤੇ ਗੁਰੂ ਨਾਨਕ ਪਾਤਸ਼ਾਹ ਇੱਕ ਪਾਸੇ ਹੋ ਕੇ ਬਹਿ ਗਏ। ਨਵਾਬ ਨੂੰ ਬੜਾ ਗੁੱਸਾ ਆਇਆ ਕਿ ਮੇਰੇ ਨਾਲ ਨਮਾਜ਼ ਪੜ੍ਹਨ ਆਇਆ ਹੈ ਤੇ ਨਮਾਜ਼ ਪੜ੍ਹੀ ਨਹੀਂ ਤੇ ਮੈਂ ਹੁਣ ਚੰਗੀ ਤਰ੍ਹਾਂ ਹੀ ਇਹਨੂੰ ਚਾਰਜ ਕਰਾਂਗਾ। ਸਜ਼ਾ ਦੇਵਾਂਗਾ, ਸਖਤ ਤੋਂ ਸਖਤ। ਉਸ ਵੇਲੇ ਬੜੇ ਕ੍ਰੋਧ ਨਾਲ ਬੋਲਿਆ, ਕਹਿਣ ਲੱਗਿਆ, ਨਾਨਕ! ਤੂੰ ਨਮਾਜ਼ ਪੜ੍ਹਨ ਵਾਸਤੇ ਆਇਆ ਸੀ ਤੂੰ ਕਿਉਂ ਨਹੀਂ ਨਮਾਜ਼ ਪੜ੍ਹੀ? ਸਹਿਜ ਸੁਭਾਅ ਪਾਤਸ਼ਾਹ ਬੋਲੇ ਕਹਿੰਦੇ ਮੈਂ ਕੀਹਦੇ ਨਾਲ ਨਮਾਜ਼ ਪੜ੍ਹਦਾ। ਨਮਾਜ਼ ਪੜ੍ਹਨ ਵਾਲਾ ਇਥੇ ਹੁੰਦਾ ਤਾਂ ਮੈਂ ਨਮਾਜ਼ ਪੜ੍ਹਦਾ। ਮੈਂ ਤਾਂ ਹਰ ਵਕਤ ਪੜ੍ਹਦਾ ਹਾਂ, ਚੌਵੀ ਘੰਟੇ। ਤੁਸੀਂ ਪੰਜ ਵਾਰੀ ਪੜ੍ਹਦੇ ਓਂ। ਮੈਂ ਤਾਂ ਹਰ ਵਕਤ ਨਮਾਜ਼ 'ਚ ਰਹਿੰਦਾ ਹਾਂ। ਭਾਵੇਂ ਅਖਰ ਬਦਲ ਨੇ, ਤੁਹਾਡੇ ਵਾਲੇ ਅਰਬੀ ਵਾਲੇ ਅੱਖਰ ਨਹੀਂ ਹਨ। ਲੇਕਿਨ ਮੈਂ ਵੀ ਓਹੀ ਨਮਾਜ਼ ਦਿਨ ਰਾਤ ਪੜ੍ਹਦਾ ਹਾਂ। ਕਹਿਣ ਲੱਗਿਆ, ਹੈਰਾਨੀ ਦੀ ਗੱਲ ਹੈ, ਮੈਂ ਖੜ੍ਹਾ ਹਾਂ, ਕਾਜ਼ੀ ਖੜ੍ਹਾ ਹਾਂ। ਕਹਿੰਦੇ, ਤੁਸੀਂ ਤਾਂ ਇੱਥੇ ਹੈ ਨਹੀਂ ਸੀ, ਤੁਹਾਡਾ ਸਰੀਰ ਖੜ੍ਹਾ ਸੀ, ਜਿਹਨੇ ਨਮਾਜ਼ ਪੜ੍ਹਨੀ ਸੀ ਉਹ ਕੰਧਾਰ ਦੇ ਅੰਦਰ ਘੋੜੇ ਖਰੀਦਣ ਗਿਆ ਹੋਇਆ ਸੀ। ਇੱਥੇ ਤੁਸੀਂ ਕਦ ਆਏ ਹੋਂ, ਜਦੋਂ ਹਟੀ ਹੈ ਨਮਾਜ਼ ਜਦ ਆਏ ਓਂ। ਹੈਰਾਨ ਹੋ ਗਿਆ ਕਿ ਮੇਰੇ ਅੰਦਰਲੀ ਗੱਲ ਸਾਰੀ ਜਾਣ ਲਈ, ਵਲੀ ਅੱਲਾਹ ਸੱਚੀਓਂ ਨਾ ਹੋਵੇ, ਜੋ ਕੁਛ ਮੁੱਲਾਂ ਕਹਿੰਦਾ ਹੈ ਓਵੇਂ ਹੀ ਨਾ ਹੋਵੇ। ਡਰ ਗਿਆ, ਕੁਛ ਸ਼ਰਧਾ 'ਚ ਆ ਗਿਆ। ਕਹਿਣ ਲੱਗਿਆ, ਨਾਨਕ! ਗੱਲ ਤੇਰੀ ਠੀਕ ਹੈ, ਸੱਚਮੁੱਚ ਮੈਂ ਹਾਜ਼ਰ ਨਹੀਂ ਸੀ, ਕਹਿੰਦੇ, ਜਿਹੜਾ ਖੁਦਾ ਦੇ ਨਾਲ ਧੋਖਾ ਕਰੇ ਉਹ ਕਾਫਰ ਹੁੰਦਾ ਹੈ ਕਿ ਮੋਮਨ ਹੁੰਦਾ ਹੈ? ਤੂੰ ਤਾਂ ਕੁਫਰ ਕਰ ਰਿਹਾ ਸੀ ਇੱਥੇ ਮਸਜਿਦ 'ਚ ਖੜ੍ਹਾ। ਕੁਫਰ ਕਮਾ ਰਿਹਾ ਸੀ। ਉਸ ਵੇਲੇ ਡਰ ਗਿਆ, ਫੇਰ ਕਹਿੰਦੇ ਕਾਜ਼ੀ ਨਾਲ ਪੜ੍ਹ ਲੈਂਦੇ? ਕਹਿੰਦੇ ਕਾਜ਼ੀ ਵੀ ਇੱਥੇ ਨਹੀਂ ਸੀ ਮਹਾਰਾਜ! ਕਾਜ਼ੀ ਆਪਣੇ ਘਰ ਦੇ ਅੰਦਰ ਵਛੇਰੀ ਮੋੜਦਾ ਸੀ, ਖੂਹ 'ਚ ਗਿਰਨ ਤੋਂ ਰੋਕਦਾ ਸੀ। ਕਹਿੰਦੇ ਕਿਉਂ ਕਾਜ਼ੀ ਸਾਹਿਬ? ਕਹਿੰਦਾ ਬਿਲਕੁਲ ਠੀਕ। ਕਹਿੰਦੇ, ਫੇਰ ਤਾਂ ਨਾਨਕ ਵਲੀ ਅੱਲਾਹ ਹੈ। ਮਹਾਰਾਜ ਕਹਿੰਦੇ, ਤੁਸੀਂ ਕੀ ਸਮਝਦੇ ਓਂ ਪ੍ਰਮੇਸ਼ਰ ਨੂੰ? ਇਸ ਤਰ੍ਹਾਂ ਪੜ੍ਹੋ -

***ਧਾਰਨਾ - ਜਾਣਿਆ ਲੋਕੋ ਤੁਸੀਂ ਰਾਮ ਨੂੰ ਖਿਲੌਣਾ।***

***ਮਾਥੇ ਤਿਲਕੁ ਹਥਿ ਮਾਲਾ ਬਾਨਾਂ ॥***
***ਲੋਗਨ ਰਾਮੁ ਖਿਲਉਨਾ ਜਾਨਾਂ ॥ ਅੰਗ - ੧੧੫੮***

ਅੱਲਾਹ ਹੋਵੇ, ਰਾਮ ਹੋਵੇ, ਵਾਹਿਗੁਰੂ ਹੋਵੇ; ਅਸੀਂ ਡਰਦੇ ਹਾਂ ਰਾਮ ਕਹਿੰਦੇ ਵੀ ਡਰਦੇ ਹਾਂ, ਵਾਹਿਗੁਰੂ ਕਹਿਣ ਵਾਲੇ ਰਾਮ ਨਹੀਂ ਕਹਿੰਦੇ, ਗੁਰਦੁਆਰੇ 'ਚ ਕਹਾ ਕੇ ਦੇਖ ਲਓ ਹਰੇ ਰਾਮ-ਰਾਮ ਜੇ ਕੋਈ ਕਹਿ ਜਾਏ। ਸਾਰੇ ਉਠ ਕੇ ਉਹਨੂੰ ਮਾਰਨ ਲੱਗ ਜਾਣਗੇ ਕਿ ਇਹ ਮੰਦਰ ਹੈ ਕਿ ਇੱਥੇ ਹਰੇ ਰਾਮ-ਹਰੇ ਰਾਮ ਕਰਨ ਲੱਗ ਗਿਆ? ਮੰਦਰਾਂ 'ਚ ਵਾਹਿਗੁਰੂ-ਵਾਹਿਗੁਰੂ ਕਹਿ ਕੇ ਦੇਖ ਲਓ, ਕੋਈ ਨਹੀਂ ਬੋਲੇਗਾ। ਉਹ ਭੁਲੇਖੇ ਐਸੇ ਪੈ ਚੁੱਕੇ ਨੇ।

ਜਦੋਂ ਮੈਂ ਛੋਟਾ ਜਿਹਾ ਸੀ, ਜੇ ਕਿਤੇ ਮੂੰਹ 'ਚੋਂ ਨਿਕਲ ਜਾਵੇ ਨਾ, ਅੱਲਾਹ! ਕਹਿੰਦੇ ਹੁਣ ਤੂੰ ਅੱਠ ਪਹਿਰ ਮੁਸਲਮਾਨ ਬਣਿਆ ਰਹੇਂਗਾ।

ਇਕ ਵਾਰ ਬਾਬੇ ਆਏ ਸਾਡੇ ਮਸਤੂਆਣੇ ਵਾਲੇ, ਉਨ੍ਹਾਂ ਵਹਿਮਾਂ ਨੂੰ ਦੂਰ ਕਰਨ ਵਾਸਤੇ ਉਨ੍ਹਾਂ ਨੇ ਇੱਕ ਐਸ ਤਰ੍ਹਾਂ ਦਾ ਸ਼ਬਦ ਪੜ੍ਹਿਆ ਸੀ -

***ਧਾਰਨਾ – ਅੱਲਾਹ ਵਾਹਿਗੁਰੂ ਹਰੀ ਦਾ ਨਾਮ ਇੱਕ ਹੈ***
***ਭਰਮਾਂ ਵਿੱਚ ਪੈ ਗਈ ਦੁਨੀਆਂ।***

ਮਹਾਂਪੁਰਸ਼ਾਂ ਵਾਸਤੇ –

***ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ ॥ ਅੰਗ – ੧੧੬੮***

ਇੱਥੇ ਅੱਲਾਹ ਹੂ-ਅੱਲਾਹ ਹੂ ਕਹਾਉਣ ਲੱਗ ਜਾਓ, ਸਾਰੇ ਡੰਡੇ ਮਾਰਨ ਲੱਗ ਜਾਣਗੇ। ਭਰਮ ਪੈ ਗਏ ਸਾਡੇ ਅੰਦਰ, ਪ੍ਰਮੇਸ਼ਰ ਦੇ ਨਾਮ ਦੇ ਪਿੱਛੇ ਵੀ। ਸੋ ਮਹਾਰਾਜ ਕਹਿੰਦੇ, ਖਿਲੌਣਾ ਜਾਣਿਆ ਹੈ ਤੁਸੀਂ। ਰੱਬ ਦੇ ਨਾਲ ਤੁਸੀਂ ਕੀ ਮਖੌਲ ਕਰਦੇ ਓਂ। ਜਪੁਜੀ ਸਾਹਿਬ ਪੜ੍ਹਦੇ ਓਂ, ਸੁਰਤ ਕਿਤੇ ਹੈ, ਬੋਲਦਾ ਕਿਤੇ ਹੈ, ਕੀ ਮਜ਼ਾਲ ਹੈ ਕਦੇ ਮਨ ਲੱਗ ਜਾਵੇ ਉਹਦੇ ਨਾਲ। ਦੁਲੱਤੇ ਮਾਰਦਾ, ਛਾਲਾਂ ਮਾਰਦਾ ਫਿਰਦਾ ਹੈ ਮਨ। ਗਾਇਤ੍ਰੀ ਪੜ੍ਹਦਾ ਹੈ, ਸੰਧਿਆ ਕਰਦਾ ਹੈ, ਮਨ ਕਿੱਥੇ ਦੌੜਿਆ ਫਿਰਦਾ ਹੈ? ਨਮਾਜ਼ ਪੜ੍ਹਦਾ ਹੈ ਪਰ ਮਨ ਕਿੱਥੇ ਦੌੜਿਆ ਫਿਰਦਾ ਹੈ? ਗੁਰੂ ਗ੍ਰੰਥ ਸਾਹਿਬ ਮਹਾਰਾਜ ਕਹਿੰਦੇ ਕਿ ਰੱਬ ਖਿਲੌਣਾ ਨਹੀਂ ਪਿਆਰਿਓ, ਉਹਨੂੰ ਰੱਬ ਕਰਕੇ ਮੰਨੋ। ਸਮਝਾਉਣ ਲੱਗੇ ਨੇ ਮਹਾਰਾਜ, ਕਹਿੰਦੇ –

***ਮਨੁ ਕਰਿ ਮਕਾ ਕਿਬਲਾ ਕਰਿ ਦੇਹੀ ॥ ਅੰਗ – ੧੧੫੮***

ਮਨ ਨੂੰ ਤਾਂ ਬਣਾ ਲੈ ਮੱਕਾ, ਜਿਹੜੀ ਉਹਦੇ ਅੰਦਰ ਜਿਹਦੇ ਵਲ ਮੂੰਹ ਕਰਕੇ ਨਮਾਜ਼ ਪੜ੍ਹਦਾ ਹੈਂ, ਉਹ ਤੇਰੀ ਦੇਹੀ ਹੈ।

***ਬੋਲਨਹਾਰੁ ਪਰਮ ਗੁਰੁ ਏਹੀ ॥ ਅੰਗ – ੧੧੫੮***

ਜਿਹੜਾ ਤੇਰੇ ਅੰਦਰ ਬੋਲਦਾ ਹੈ ਇਹੀ ਵਾਹਿਗੁਰੂ ਹੈ –

***ਕਹੁ ਰੇ ਮੁਲਾਂ ਬਾਂਗ ਨਿਵਾਜ ॥ ਅੰਗ – ੧੧੫੮***

ਫੇਰ ਤੂੰ ਅੰਦਰ ਬਾਂਗ ਦੇ। ਬਾਂਗ ਦੇਣ ਦੀ ਜਾਂਚ ਸਮਝਾਉਂਦੇ ਨੇ। ਬਾਂਗੇ ਦੇ ਅੰਦਰ –

ਵਾ..............ਹਿ...........ਗੁ...............ਰੂ।

ਵਾ..............ਹਿ...........ਗੁ...............ਰੂ।

ਵਾ..............ਹਿ...........ਗੁ...............ਰੂ।

ਵਾ..............ਹਿ...........ਗੁ...............ਰੂ।

ਕਬੀਰ ਸਾਹਿਬ ਨੇ ਦੇਖਿਆ ਕਿ ਉਤੇ ਖੜ੍ਹਾ ਹੋਇਆ ਮੁਨਾਰੇ ਦੇ, ਉੱਚੀ-ਉੱਚੀ ਆਵਾਜ਼ਾਂ ਦਿੰਦਾ ਹੈ, ਬੋਲ ਬੜਾ ਤੇਜ਼ ਹੈ, ਹੁਣ ਤਾਂ ਲਾਊਡ ਸਪੀਕਰ ਲਾਉਣ ਲੱਗ ਗਏ। ਸਵਾਲ ਕਰਿਆ ਕਿ ਮੁੱਲਾਂ –

***ਕਬੀਰ ਮੁਲਾਂ ਮੁਨਾਰੇ ਕਿਆ ਚਢਹਿ***
***ਸਾਂਈ ਨ ਬਹਰਾ ਹੋਇ ॥***
***ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ ॥***
***ਅੰਗ – ੧੩੭੪***

ਬੋਲਾ ਹੈ ਤੇਰਾ ਰੱਬ? ਜਿਹਨੂੰ ਉੱਚੀ-ਉੱਚੀ ਬਾਗਾਂ ਦੇ ਕੇ ਸਮਝਾਉਂਦਾ ਹੈਂ। ਤੇਰੇ ਅੰਦਰ ਬੈਠਾ ਹੈ, ਤੂੰ ਅੰਦਰ ਬਾਂਗਾਂ ਕਿਉਂ ਨਹੀਂ ਦਿੰਦਾ। ਬਾਹਰ ਕਿਉਂ ਦਿੰਦਾ ਹੈਂ –

***ਕਹੁ ਰੇ ਮੁਲਾਂ ਬਾਂਗ ਨਿਵਾਜ ॥***
***ਏਕ ਮਸੀਤਿ ਦਸੈ ਦਰਵਾਜ ॥ ਅੰਗ – ੧੧੫੮***

ਅੰਦਰ ਹੀ ਨਮਾਜ਼ ਕਰ ਤੇ ਅੰਦਰ ਹੀ ਤੂੰ ਬਾਂਗ ਦੇਹ। ਆਹ ਤੇਰੀ ਮਸਜਿਦ ਹੈ ਸਰੀਰ ਇਹਦੇ ਦਸ ਦਰਵਾਜ਼ੇ ਨੇ –

***ਮਿਸਿਮਿਲਿ ਤਾਮਸੁ ਭਰਮੁ ਕਦੂਰੀ ॥***
***ਭਾਖਿ ਲੇ ਪੰਚੈ ਹੋਇ ਸਬੂਰੀ ॥ ਅੰਗ – ੧੧੫੮***

ਆਹ ਜਿਹੜੇ ਪੰਜੇ ਚੋਰ ਨੇ ਭਰਮ ਪਿਆ ਹੋਇਆ ਹੈ ਤੇ ਦੁਸ਼ਮਣੀ ਪਈ ਹੋਈ ਹੈ। ਇਨ੍ਹਾਂ ਨੂੰ ਬਿਸਮਿਲ ਕਰ ਦੇ, ਮਾਰ ਦੇ ਇਨ੍ਹਾਂ ਨੂੰ।

ਇਨ੍ਹਾਂ ਪੰਜਾਂ ਚੋਰਾਂ ਨੂੰ ਖਤਮ ਕਰ ਦੇ ਤੇ ਸਬਰ ਸਿਦਕ ਦੇ ਅੰਦਰ ਆ ਜਾ।

***ਹਿੰਦੂ ਤੁਰਕ ਕਾ ਸਾਹਿਬੁ ਏਕ ॥***
***ਕਹ ਕਰੈ ਮੁਲਾਂ ਕਹ ਕਰੈ ਸੇਖ ॥ ਅੰਗ – ੧੧੫੮***

ਹਿੰਦੂ ਦਾ ਵੀ ਰਾਮ ਓਹੀ ਹੈ, ਅੱਲਾ ਓਹੀ ਤੇ ਮੁਸਲਮਾਨ ਦਾ ਵੀ ਰਾਮ ਓਹੀ ਹੈ। ਨਾ ਮੁਸਲਮਾਨ ਰਾਮ ਕਹੇ ਤੇ ਨਾ ਹੀ ਹਿੰਦੂ ਅੱਲਾਹ ਕਹੇ। ਨਾ ਅਸੀਂ ਕਹੀਏ, ਕਹਿ ਕੇ ਦੇਖ ਲਓ।

ਇੱਕ ਸੰਤ ਸੀਗੇ ਮੇਰੇ ਮਿਲਣ ਵਾਲੇ। ਉਹ ਇੱਥੇ 23 ਸੈਕਟਰ ਮੰਦਰ 'ਚ ਚਲੇ ਗਏ। ਉਹ ਆਪ ਦੇ ਆਸ਼ਰਮ 'ਚ ਤਾਂ ਹਰੇ ਰਾਮ-ਹਰੇ ਰਾਮ ਕਹਿੰਦੇ ਹੁੰਦੇ ਸੀ। ਉਹ ਮੰਦਰ ਵਾਲਿਆਂ ਨੇ ਬੁਲਾ ਲਏ ਕਿ ਇਹ ਬੜੇ ਚੰਗੇ ਸੰਤ ਨੇ, ਸਿੱਖ ਹੈਗੇ ਤੇ ਹਰੇ ਰਾਮ ਕਹਿ ਰਹੇ ਨੇ। ਸੰਤ ਤਾਂ ਸਾਰਿਆਂ ਦੇ ਇੱਕੋ ਹੀ ਹੁੰਦੇ ਨੇ। ਜਦੋਂ ਉਹ ਉਥੇ ਗਏ, ਉਨ੍ਹਾਂ ਨੇ ਘੜਿਆਲ ਲੈ ਲਈ ਹੱਥ ਵਿਚ, ਪੰਜ ਮਿੰਟ ਤਾਂ ਉਹ ਹਰੇ ਰਾਮ-ਹਰੇ ਰਾਮ, ਹਰੇ ਕ੍ਰਿਸ਼ਨਾ-ਹਰੇ ਕ੍ਰਿਸ਼ਨਾ ਕਹਾਉਂਦੇ ਰਹੇ। ਉਸ ਤੋਂ ਬਾਅਦ ਅਚਾਨਕ ਹੀ ਬਦਲ ਗਏ, ਬੋਲੋ ਸਤਿਨਾਮ ਵਾਹਿਗੁਰੂ, ਸਤਿਨਾਮ ਵਾਹਿਗੁਰੂ। ਸਾਰੇ ਚੁੱਪ ਕਰ ਗਏ, ਕੋਈ ਨਾ ਬੋਲੇ। ਇਕੱਲਾ ਹੀ ਰਹਿ ਗਿਆ।

ਮੈਂ ਕਿਹਾ ਜੇ ਇਹ ਸੰਤ ਸਾਡੇ ਗੁਰਦੁਆਰੇ ਆ ਕੇ ਹਰੇ ਰਾਮ-ਹਰੇ ਰਾਮ ਕਰਨ ਲਗ ਜਾਣ, ਸਾਡੇ ਸਿੱਖ ਵੀ ਸਭ ਚੁੱਪ ਕਰ ਜਾਣ, ਕੋਈ ਨਾ ਬੋਲੇ। ਕਿਉਂਕਿ ਭਰਮ ਪੈ ਗਏ ਸਾਡੇ ਅੰਦਰ। ਭਰਮ ਪੈਣ ਦੇ ਨਾਲ ਅਸੀਂ ਬਹੁਤ ਦੂਰ ਚਲੇ ਗਏ। ਨਾ ਹੀ ਹਟਦਾ ਹੈ ਉਹ ਭਰਮ। ਸੋ ਮਹਾਰਾਜ ਕਹਿਣ ਲੱਗੇ –

***ਕਹਿ ਕਬੀਰ ਹਉ ਭਇਆ ਦਿਵਾਨਾ ॥***
***ਮੁਸਿ ਮੁਸਿ ਮਨੂਆ ਸਹਜਿ ਸਮਾਨਾ ॥ ਅੰਗ – ੧੧੫੮***

ਸੋ ਜਦੋਂ ਉਪਦੇਸ਼ ਦਿੱਤਾ, ਨਮਾਜ਼ਾਂ ਦਾ, ਮਸਜਿਦ ਦਾ, ਅਹੁਦਿਆਂ ਦਾ। ਨਵਾਬ ਨੇ ਸਿਜਦਾ ਕਰ ਦਿੱਤਾ। ਆਕੜ ਵਗੈਰਾ ਕਿਧਰੇ ਗਈ ਉਹਦੀ। ਕਹਿਣ ਲੱਗਿਆ, ਹੇ ਨਾਨਕ! ਮੈਂ ਵੀ ਸਹੀ ਕਰ ਲਿਆ ਮੁੱਲਾਂ ਵਾਂਗਣ। ਤੂੰ ਅੱਲਾਹ ਦੀ ਖਾਸ ਜਾਤ ਹੈਂ। ਤੂੰ ਹੁਣ ਮੈਨੂੰ ਇਕ ਸਬਕ ਦੇ ਕੇ ਜਾਹ ਕਿ ਮਨ ਕਿਉਂ ਨਹੀਂ ਟਿਕਦਾ। ਮਨ ਦਾ ਵੀ ਕੋਈ ਸਾਧਨ ਹੈ? ਇਹ ਕਿਉਂ ਨਹੀਂ ਟਿਕਦਾ? ਮਹਾਰਾਜ ਕਹਿੰਦੇ, ਮਨ ਜਿਹੜਾ ਹੈ ਇਹ ਵਾਸ਼ਨਾ ਦਾ ਬੰਨ੍ਹਿਆ ਹੋਇਆ ਹੈ। ਜਦੋਂ ਮਨ ਵਾਸ਼ਨਾ ਵਿਚ ਹੈ ਓਨੀ ਦੇਰ ਤੱਕ ਇਹਦਾ ਰੁਖ ਇਹਦੀ ਸੂਈ ਜਿਹੜੀ ਹੈ ਵਾਸ਼ਨਾ ਵਲ ਹੀ ਰਹੇਗੀ। ਰੱਬ ਵਲ ਨਹੀਂ ਆਉਂਦੀ ਕਿਉਂਕਿ ਰੱਬੀ ਮਨ ਨਹੀਂ ਬਣ ਸਕਿਆ, ਦੁਨੀਆਵੀ ਮਨ ਹੈ। ਇਹਨੇ ਜਦੋਂ ਸੋਚਣੀ ਹੈ

ਦੁਨੀਆਂ ਦੀ ਗੱਲ ਸੋਚਣੀ ਹੈ, ਰੱਬ ਦੀ ਗੱਲ ਤਾਂ ਨੇੜੇ ਤੇੜੇ ਨਹੀਂ ਹੈ ਇਹਦੇ, ਕਿਉਂਕਿ ਰੱਬੀ ਮਨ ਨਹੀਂ ਦੁਨਿਆਵੀ ਮਨ ਹੈ। ਸੋ ਉਹਦੀ ਜੇ ਸੂਈ ਇੱਕ ਹੋਵੇ ਤਾਂ ਵੀ ਠੀਕ ਹੈ, ਇੱਥੇ ਵਾਸ਼ਨਾਵਾਂ ਦਾ ਹੀ ਕੋਈ ਅੰਤ ਨਹੀਂ। ਹਜ਼ਾਰਾਂ-ਲੱਖਾਂ ਵਾਸ਼ਨਾ ਨੇ, ਇੱਕ ਘੜੀ 'ਚ ਮਨ ਕੁਛ ਸੋਚਦਾ ਹੈ, ਦੂਜੀ ਘੜੀ ਕੁਛ ਸੋਚਦਾ ਹੈ, ਤੀਜੀ 'ਚ ਕੁਛ ਸੋਚਦਾ ਹੈ, ਪਲ-ਪਲ ਦੇ ਉੱਤੇ ਛਲਾਂਗਾ ਮਾਰਦਾ ਤੁਰਿਆ ਜਾਂਦਾ ਹੈ। ਸੋ ਬੇਅੰਤ ਵਾਸ਼ਨਾਵਾਂ ਨੇ ਮਨ ਦੇ ਅੰਦਰ, ਜਿੰਨਾਂ ਚਿਰ ਮਨ ਵਾਸ਼ਨਾਵਾਂ ਤੋਂ ਉੱਚਾ ਨਹੀਂ ਹੁੰਦਾ ਓਨੀਂ ਦੇਰ ਤੱਕ ਮਨ ਟਿਕਿਆ ਨਹੀਂ ਕਰਦਾ, ਕਿਉਂਕਿ ਇਹਦਾ ਸੁਭਾਅ ਨਹੀਂ ਹੈ ਟਿਕਣ ਵਾਲਾ। ਪਾਰਾ ਉਂਗਲੀ ਦੇ ਥੱਲੇ ਲਿਆਉਣ ਦੀ ਕੋਸ਼ਿਸ਼ ਕਰੋ, ਕਦੇ ਨਹੀਂ ਆਏਗਾ। ਜਿੰਨਾਂ ਚਿਰ ਦਵਾਈ ਦੇ ਨਾਲ ਪਾਰਾ ਮਾਰਿਆ ਨਹੀਂ ਜਾਂਦਾ, ਓਨਾਂ ਚਿਰ ਇਹ ਹਿਲਦਾ ਰਹੇਗਾ। ਇਸੇ ਤਰ੍ਹਾਂ ਜਿਹੜਾ ਮਨ ਹੈ ਇਹ ਅੜੀਅਲ ਘੋੜਾ ਹੈ, ਅੜੀਅਲ ਘੋੜੇ ਨੂੰ ਜੇ ਤੁਸੀਂ ਵਸ ਕਰਨਾ ਖੱਬੀ ਨਹੀਂ ਵਸ ਕਰ ਸਕਦੀ, ਜੇ ਤੁਸੀਂ ਖੱਬੀ ਲਾ ਦਿਓ। ਸਾਧਾਰਨ ਲਗਾਮ ਪਾ ਦਿਓ, ਨਹੀਂ ਹੁੰਦਾ, ਜਿੰਨਾਂ ਚਿਰ ਤੱਕ ਤੁਸੀਂ ਕੰਡਿਆਲਾ ਨਹੀਂ ਨਾ ਪਾਉਂਦੇ, ਉਹਦੇ ਉਤਲੇ ਪਾਸੇ ਨੂੰ ਨਿਕਲੇ ਹੋਏ ਤਿੱਖੇ-ਤਿੱਖੇ, ਜਦੋਂ ਖਿੱਚਦੇ ਨੇ ਮੂੰਹ ਵਿੱਚ ਲਗਦੇ ਨੇ ਜ਼ੋਰ ਨਾ, ਉਥੇ ਹੀ ਘੋੜਾ ਠੀਕ ਹੋ ਜਾਂਦਾ ਹੈ। ਜਦੋਂ ਤੱਕ ਗੁਰੂ ਦੇ ਸ਼ਬਦ ਦਾ ਕੰਡਿਆਲਾ ਨਹੀਂ ਉਹਦੇ ਮੂੰਹ ਵਿੱਚ ਪੈਂਦਾ ਤੇ ਪ੍ਰੇਮ ਦਾ ਚਾਬੁਕ ਨਹੀਂ ਵੱਜਾ, ਮਨ ਰੂਪੀ ਘੋੜੇ ਦੇ, ਓਨਾਂ ਚਿਰ ਮਨ ਨਹੀਂ ਟਿਕਿਆ ਕਰਦਾ। ਮਨ ਨੱਠਦਾ ਹੈ, ਕਿਉਂਕਿ ਵਾਸ਼ਨਾ ਨੇ, ਪੁੱਤਰ ਵਾਸ਼ਨਾ ਹੈ। ਜਿਹਦੇ ਪੁੱਤਰ ਨਹੀਂ ਹੋਇਆ ਦੇਖ ਕਿੰਨੀ ਵਾਸ਼ਨਾ ਹੈ ਕੁਛ ਕਰਾ ਲਓ ਉਸ ਤੋਂ। ਸਭ ਕੁਛ ਕਰਨ ਨੂੰ ਤਿਆਰ ਹੈ, ਦੂਜਿਆਂ ਦੇ ਪੁੱਤਰ ਮਾਰ ਕੇ, ਖੂਨ 'ਚ ਨਾਹੁੰਣ ਨੂੰ ਤਿਆਰ ਹੈ। ਪੁੱਤਰ ਵਾਸ਼ਨਾ ਆ ਗਈ। ਜਦੋਂ ਪੁੱਤਰ ਆ ਜਾਂਦਾ ਹੈ ਫੇਰ ਨਾਲ ਦੀ ਨਾਲ ਕਰੋੜਾਂ ਮੁਸ਼ਕਲਾਂ ਵੀ ਨਾਲ ਹੀ ਲੈ ਆਉਂਦਾ ਹੈ, ਰੱਬ ਨੂੰ ਜਪੇਂਗਾ ਕਿ ਪੁੱਤਰ ਵਲ ਧਿਆਨ ਦਏਗਾ। ਧਨ ਵਾਸ਼ਨਾ ਹੈ - ਧਨ ਦੇ ਵਾਸਤੇ ਆਦਮੀ ਦੌੜਿਆ ਫਿਰਦਾ ਹੈ ਹਰ ਥਾਂ, ਦੇਸਾਂ-ਪ੍ਰਦੇਸ਼ਾਂ 'ਚ ਛਾਲਾਂ ਮਾਰਦਾ ਹੈ। ਉਹ ਮਨ ਨੂੰ ਕਿਵੇਂ ਟਿਕਣ ਦੇ ਦਏਗਾ, ਧਨ ਵਾਸ਼ਨਾ। ਲੋਕ ਵਾਸ਼ਨਾ ਹੈ - ਲੋਕਾਂ ਦੇ ਵਿੱਚ ਚੰਗਾ ਹੋਣਾ ਚਾਹੁੰਦਾ ਹੈ ਕਿ ਮੈਨੂੰ ਲੋਕ ਸਾਰੇ ਚੰਗਾ ਕਹਿਣ। ਅੱਜ ਤੱਕ ਤਾਂ ਲੋਕਾਂ ਨੇ ਕਿਸੇ ਨੂੰ ਚੰਗਾ ਨਹੀਂ ਕਿਹਾ, ਸਾਰਿਆਂ ਨੂੰ ਮਾੜਾ ਨਹੀਂ ਕਿਹਾ, ਮਾੜੇ ਤੋਂ ਮਾੜੇ ਬੰਦੇ ਨੂੰ ਵੀ ਚੰਗਾ ਕਹਿਣ ਵਾਲੇ ਹੁੰਦੇ ਨੇ, ਚੰਗੇ ਨੂੰ ਕਹਿਣ ਵਾਲੇ ਲੱਖਾਂ ਹੀ ਮਾੜਾ ਕਹਿਣ ਵਾਲੇ ਹੁੰਦੇ ਨੇ। ਚੌਥੀ ਹੋਇਆ ਕਰਦੀ ਹੈ ਦੇਹ ਵਾਸ਼ਨਾ - ਹਰ ਵਕਤ ਦੇਹ ਦਾ ਸ਼ਿੰਗਾਰ ਕਰਦੇ ਰਹਿਣਾ। ਸ਼ੀਸ਼ੇ ਦੇ ਸਾਮ੍ਹਣੇ ਖੜ੍ਹ ਕੇ ਸਮਾਂ ਲੰਘਾਉਣਾ ਕਿ ਮੈਂ ਇਸ ਤਰ੍ਹਾਂ ਸੋਹਣਾ ਲਗਦਾ ਹਾਂ, ਇਸ ਤਰ੍ਹਾਂ ਲਗਦਾ ਹਾਂ। ਮਾੜੀ ਜਿਹੀ ਗੱਲ ਹੋ ਜਾਏ ਉਥੋਂ ਹੀ ਆਪਣੇ ਆਪ ਨੂੰ ਕੱਟਣਾ ਵੱਢਣਾ ਸ਼ੁਰੂ ਕਰ ਦਿੰਦਾ ਹੈ। ਕੈਂਚੀ ਲੈ ਕੇ ਖੜ੍ਹ ਜਾਂਦੇ ਨੇ ਸ਼ੀਸ਼ਿਆਂ ਮੂਹਰੇ। ਨਾਈਂ ਬਾਲ ਬਣਾਉਂਦਾ ਹੈ ਤੇ ਉਹਦੇ ਮੂਹਰੇ ਬੈਠੇ ਹੁੰਦੇ ਨੇ। ਐਧਰੋਂ ਨਹੀਂ ਅਜੇ ਸਜਿਆ, ਇਧਰੋਂ ਨਹੀਂ ਸਜਿਆ ਕਿਉਂਕਿ ਦੇਹ ਵਾਸ਼ਨਾ ਹੈ, ਕੱਪੜਿਆਂ ਦੀ ਦੇਹ ਵਾਸ਼ਨਾ ਹੈ। ਕੱਪੜੇ ਸਜਾਉਂਦਾ ਹੈ। ਸੋ ਇਸ ਤਰ੍ਹਾਂ ਵਾਸ਼ਨਾਵਾਂ ਨੇ ਆਦਮੀ ਦੇ ਅੰਦਰ, ਸ਼ਾਸਤਰ ਵਾਸ਼ਨਾ, ਅੰਗਸਠਾਨ ਵਾਸ਼ਨਾ, ਬੇਅੰਤ ਵਾਸ਼ਨਾ ਨੇ ਜਿੰਨਾਂ ਚਿਰ ਵਾਸ਼ਨਾਵਾਂ ਨੇ ਮਨ ਨਹੀਂ ਟਿਕਦਾ। ਉਹ ਬਿਲਕੁਲ ਨਹੀਂ ਟਿਕਦਾ, ਮਹਾਰਾਜ ਇਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਪਿਆਰਿਓ, ਲੋਭੀ ਜੀਅੜਾ ਥਿਰ ਨਾ ਰਹੇ,***
***ਮਨ ਉਡ ਉਡ ਦਹਦਿਸ ਜਾਵੇ।***

***ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ ॥***
***ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ ॥***
***ਅੰਗ - ੮੭੬***

ਅਸਮਾਨਾਂ ਦੇ ਵਿੱਚ ਉਡਾਰੀਆਂ ਮਾਰਦਾ ਹੈ, ਵੱਡੇ-ਵੱਡੇ ਗ੍ਰੰਥਾਂ ਦੀ ਵਿਚਾਰ ਕਰਦਾ ਹੈ। ਬੜੇ ਕੀਰਤਨ ਸੁਣ ਕੇ ਝੂੰਮਦਾ ਹੈ, ਕਦੇ ਐਨਾ ਹੇਠਾਂ ਗਿਰ ਜਾਂਦਾ ਹੈ ਜਿਹਦਾ ਹਿਸਾਬ-ਕਿਤਾਬ ਹੀ ਕੋਈ ਨਹੀਂ। ਮਾੜੇ ਤੋਂ ਮਾੜਾ ਕੰਮ ਕਰਨ ਨੂੰ ਤਿਆਰ ਹੋ ਜਾਂਦਾ ਹੈ।

ਚਾਰੇ ਪਾਸਿਆਂ ਨੂੰ ਦੌੜਦਾ ਫਿਰਦਾ ਹੈ, ਆਪਣਾ ਮਕਸਦ ਹੱਲ ਕਰਨ ਵਾਸਤੇ। ਫੇਰ ਇਹ ਪ੍ਰਮੇਸ਼ਰ ਦਾ ਨਾਮ ਕਿਵੇਂ ਜਪ ਲਏਗਾ?

***ਪੰਖੀ ਬਿਰਖ ਸੁਹਾਵੜੇ ਊਡਹਿ ਚਹੁ ਦਿਸਿ ਜਾਹਿ ॥***
***ਅੰਗ - ੬੬***

ਆਹ ਦੇਹੀ ਦੇ ਉਤੇ ਮਨ ਰੂਪ ਪੰਖੀ ਬੈਠਾ ਜੀਵ ਆਤਮਾ ਨੂੰ ਲੈ ਕੇ ਉਡਾਰੀਆਂ ਮਾਰ ਰਿਹਾ ਹੈ ਦੱਸਾਂ ਦੇਸ਼ਾਂ ਦੇ ਅੰਦਰ, ਪਰ ਜਿੰਨਾਂ ਉਡਦਾ ਹੈ -

***ਜੇਤਾ ਊਡਹਿ ਦੁਖ ਘਣੇ ਨਿਤ ਦਾਝਹਿ ਤੈ ਬਿਲਲਾਹਿ ॥***
***ਅੰਗ - ੬੬***

ਜਿੰਨੀਆਂ ਉਡਾਰੀਆਂ ਮਾਰਦਾ ਹੈ, ਓਨੇ ਇਹਨੂੰ ਦੁੱਖ ਪੈਦਾ ਹੁੰਦੇ ਨੇ। ਫੇਰ ਕਲਪਦਾ ਹੈ ਤੇ ਵਿਰਲਾਪ ਕਰਦਾ ਹੈ।

***ਮਨੂਆ ਦਹ ਦਿਸ ਧਾਵਦਾ ਓਹੁ ਕੈਸੇ ਹਰਿ ਗੁਣ ਗਾਵੈ ॥***
***ਅੰਗ - ੫੬੫***

ਜਿਹੜਾ ਮਨ ਦਸਾਂ ਦੇਸ਼ਾਂ 'ਚ ਨੱਠਿਆ ਫਿਰਦਾ ਹੈ -

***ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹ ਦਿਸ ਜਾਇ ॥***
***ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ ॥ ਅੰਗ - ੧੩੬੯***

ਜਿਹੜੇ ਦਰਖਤ 'ਤੇ ਜਾ ਕੇ ਬੈਠ ਗਿਆ ਉਹਦਾ ਫਲ ਉਹਨੂੰ ਮਿਲਣਾ ਹੈ, ਕਿਤੇ ਕੌੜੇ ਮਿਲਣੇ ਨੇ ਕਿਤੇ ਮਿੱਠੇ ਮਿਲਣੇ ਨੇ ਕਿਉਂਕਿ ਉਡਾਰੀਆਂ ਮਾਰਦਾ ਫਿਰਦਾ ਹੈ, ਥਿਰ ਨਹੀਂ ਹੈ। ਉਹ ਹਰੀ ਦਾ ਗੁਣ, ਭਜਨ ਕਿਵੇਂ ਕਰ ਲਏਗਾ, ਪਾਠ ਕਿਵੇਂ ਕਰ ਲਏਗਾ, ਉਹ ਛਾਲਾਂ ਮਾਰਦਾ ਹੈ, ਚਾਰੇ ਪਾਸੇ।

***ਇੰਦ੍ਰੀ ਵਿਆਪਿ ਰਹੀ ਅਧਿਕਾਈ ਕਾਮੁ ਕ੍ਰੋਧੁ ਨਿਤ ਸੰਤਾਵੈ ॥***
***ਅੰਗ - ੫੬੫***

ਪੰਜੇ ਗਿਆਨ ਇੰਦ੍ਰੀਆਂ, ਪੰਜੇ ਕਰਮ ਇੰਦ੍ਰੀਆਂ; ਇਹ ਉਡਾਰੀਆਂ ਦਾ ਰਸਤਾ ਹੈ ਇਹਦਾ। ਦੌੜਿਆ ਫਿਰਦਾ ਹੈ ਅੱਖਾਂ ਰਾਹੀਂ ਅੱਡ ਦੌੜਦਾ ਹੈ, ਕੰਨਾਂ ਰਾਹੀਂ ਅੱਡ ਦੌੜਦਾ ਹੈ, ਨਾਸਿਕਾ ਰਾਹੀਂ ਅੱਡ ਦੌੜਦਾ ਹੈ, ਇੰਦ੍ਰੀਆਂ ਰਾਹੀਂ ਅੱਡ ਦੌੜਦਾ ਹੈ, ਮੂੰਹ ਰਾਹੀਂ ਅੱਡ ਦੌੜਦਾ ਹੈ, ਕਹਿੰਦੇ ਉਹ ਟਿਕੇਗਾ ਕਿਵੇਂ। ਉਹ ਫੇਰ ਜਿਥੇ ਜਾ ਕੇ ਬਹਿ ਗਿਆ, ਕਾਮ ਦੇ ਦਰਖਤ ਤੇ ਜਾ ਕੇ ਬਹਿ ਗਿਆ, ਉਹ ਸੰਤਾਪ ਕਰਨ ਲਗ ਜਾਂਦਾ ਹੈ; ਕ੍ਰੋਧ 'ਤੇ ਬਹਿ ਗਿਆ

ਸਰੀਰ ਜਲਣ ਲਗ ਜਾਂਦਾ ਹੈ; ਲੋਭ 'ਤੇ ਬਹਿ ਗਿਆ ਸਾਰਾ ਕਰਮ ਧਰਮ ਭ੍ਰਿਸ਼ਟ ਕਰ ਲੈਂਦਾ ਹੈ। ਮੋਹ 'ਤੇ ਬਹਿ ਗਿਆ ਜਮਾਂ ਦੀ ਫਾਹੀ ਆਪਣੇ ਗਲ 'ਚ ਪਾ ਲੈਂਦਾ ਹੈ। ਅਭਿਮਾਨ 'ਚ ਬਹਿ ਗਿਆ ਸਭ ਕਰਮ ਧਰਮ ਕੀਤੇ ਹੋਏ -

***ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥***
***ਨਾਨਕ ਨਿਹਫਲੁ ਜਾਤ ਤਿਹ ਜਿਉ ਕੁੰਚਰ ਇਸਨਾਨੁ ॥***
***ਅੰਗ - ੧੪੨੮***

ਸਭ ਖਤਮ ਕਰ ਲੈਂਦਾ ਹੈ -

***ਇਹੁ ਮਨੂਆ ਦਹ ਦਿਸਿ ਧਾਵਦਾ ਦੂਜੈ ਭਾਇ ਖੁਆਇਆ ॥ ਅੰਗ - ੫੯੯***

'ਖੁਆਇਆ' ਕਹਿੰਦੇ ਖਰਾਬ ਹੋ ਗਿਆ ਇਹ, ਗਲ ਗਿਆ ਇਹ। ਨੱਠਿਆ ਫਿਰਦਾ ਹੈ।

***ਮਨਮੁਖ ਮੁਗਧੁ ਹਰਿ ਨਾਮੁ ਨ ਚੇਤੈ ਬਿਰਥਾ ਜਨਮੁ ਗਵਾਇਆ ॥ ਅੰਗ - ੬●●***

ਕਹਿੰਦੇ, ਸਾਰਾ ਜਨਮ ਹੀ ਬਿਰਥਾ ਜਾਂਦਾ ਰਿਹਾ ਨਵਾਬ ਸਾਹਿਬ। ਜਦੋਂ ਤੱਕ ਮਨ ਦੀ ਮਤ ਨਹੀਂ ਆਦਮੀ ਛੱਡਦਾ, ਜਦ ਤੱਕ ਗੁਰੂ ਦੀ ਮੱਤ ਨਹੀਂ ਧਾਰਨ ਕਰਦਾ, ਓਨੀਂ ਦੇਰ ਤੱਕ ਗੱਲ ਨਹੀਂ ਚੱਲਿਆ ਕਰਦੀ। ਤੁਸੀਂ ਸਵਾਲ ਕੀਤਾ ਹੈ ਨਾ ਕਿ ਮਨ ਕਿਵੇਂ ਟਿਕੇ। ਪਹਿਲਾਂ ਤਾਂ ਆਪਣੇ ਮਨ ਦੀ ਮੱਤ ਛੱਡੋ, ਗੁਰੂ ਦੀ ਮੱਤ ਧਾਰਨ ਕਰੋ। ਜਦੋਂ ਮਨ ਦੀ ਮੱਤ ਛੱਡ ਕੇ ਗੁਰੂ ਦੀ ਮੱਤ ਧਾਰਨ ਕਰਾਂਗੇ, ਫੇਰ ਕੁਛ ਸਾਡੇ ਪੱਲੇ ਪੈਣਾ ਸ਼ੁਰੂ ਹੋ ਜਾਏਗਾ। ਪਰ ਮਹਾਰਾਜ ਕਹਿੰਦੇ ਇਹ ਗੱਲ ਸਾਰਿਆਂ ਨਾਲੋਂ ਔਖੀ ਹੈ।

***ਧਾਰਨਾ - ਮਨ ਕੀ ਮਤ ਤਿਆਗੋ ਹਰਿ ਜਨ,***
***ਇਹੋ ਬਾਤ ਕਠੈਨੀ ਹੈ।***

ਸਭ ਤੋਂ ਔਖੀ ਬਾਤ ਦੁਨੀਆਂ ਦੇ ਅੰਦਰ ਆਪਣੇ ਮਨ ਦੀ ਮਤ ਤਿਆਗਣਾ ਹੁੰਦਾ ਹੈ। ਜੇ ਅਸੀਂ ਗੁਰੂ ਦੀ ਮਤ ਧਾਰਨ ਕਰ ਲਈਏ, ਫੇਰ ਕੋਈ ਤਾਕਤ ਨਹੀਂ ਜਿਹੜੀ ਸਾਨੂੰ ਜੰਮਣ ਮਰਨ ਦੇ ਚੱਕਰ 'ਚ ਪਾ ਸਕੇ। ਜੰਮਣ ਮਰਨ ਦੇ ਚੱਕਰ 'ਚ ਸਾਡੀ ਅਹੰ ਬਿਰਤੀ ਪਾਉਂਦੀ ਹੈ। ਕਿਉਂਕਿ ਅਸੀਂ ਮਨ ਦੀ ਮਨ ਪਿੱਛੇ ਚਲਦੇ ਹਾਂ, ਅਹੰ ਬਿਰਤੀ ਸਾਡੀ ਸਾਨੂੰ ਹਉਮੈ ਦੇ ਜਾਲ ਦੇ ਵਿਚੋਂ ਨਿਕਲਣ ਨਹੀਂ ਦਿੰਦੀ। ਸੋ ਕਹਿੰਦੇ ਸਾਰਿਆਂ ਨਾਲੋਂ ਔਖੀ ਹੈ-

***ਮਨ ਕੀ ਮਤਿ ਤਿਆਗਹੁ ਹਰਿ ਜਨ ਏਹਾ ਬਾਤ ਕਠੈਨੀ ॥ ਅਨਦਿਨੁ ਹਰਿ ਹਰਿ ਨਾਮੁ ਧਿਆਵਹੁ***
***ਗੁਰ ਸਤਿਗੁਰ ਕੀ ਮਤਿ ਲੈਨੀ ॥ ਅੰਗ - ੮●●***

ਫੇਰ ਕਹਿੰਦੇ ਧਿਆਉਂਦੇ ਹੋਏ ਕੀ ਕਰੋ, 'ਗੁਰ ਸਤਿਗੁਰ ਕੀ ਮਤਿ ਲੈਨੀ ॥' 1430 ਪੰਨਿਆਂ ਦੇ ਅੰਦਰ ਗੁਰੂ ਗ੍ਰੰਥ ਸਾਹਿਬ ਜੀ ਦੇ ਗੁਰੂ ਦੀ ਮਤ ਹੈ। ਇਹ ਮਤ ਲੈਣ ਦਾ ਯਤਨ ਕਰੋ। ਕਾਇਆਂ ਬ੍ਰਿਛ 'ਤੇ ਮਨ ਪੰਛੀ ਬੈਠਾ ਹੈ। ਇੱਕ ਇਹਦੇ ਉਤੇ ਸ੍ਰੇਸ਼ਟ ਪੰਛੀ ਬੈਠਾ ਹੈ, ਦੋ ਰਹਿੰਦੇ ਨੇ -

***ਨਾਨਕ ਤਰਵਰੁ ਏਕੁ ਫਲੁ ਦੁਇ ਪੰਖੇਰੂ ਆਹਿ ॥***
***ਆਵਤ ਜਾਤ ਨ ਦੀਸਹੀ ਨਾ ਪਰ ਪੰਖੀ ਤਾਹਿ ॥***
***ਅੰਗ - ੫੫●***

ਇਹ ਮਨ ਪੰਖੀ ਜੇ ਤਾਂ ਦੂਸਰੇ ਵਲ ਪਿੱਠ ਕਰਕੇ ਦੌੜਦਾ ਭੱਜਦਾ ਹੈ, ਫੇਰ ਤਾਂ ਇਹ ਫਸ ਜਾਂਦਾ ਹੈ, ਜੇ ਉਹਦੇ ਨਾਲ ਮਿਲ ਕੇ ਭੋਗ ਭੋਗਦਾ ਹੈ, ਫੇਰ ਅੰਮ੍ਰਿਤ ਰਸ ਦੇ ਭੋਗ ਭੋਗਦਾ ਹੈ। ਫੇਰ ਇਹਨੂੰ ਸੁਖ ਨਹੀਂ ਹੋਇਆ ਕਰਦਾ ਜੇ ਪਿੱਠ ਕਰ ਲੈਂਦਾ ਹੈ ਉਹਦੇ ਵਲ। ਹੁਣ ਮਨ ਕੀ ਕਰਦਾ ਹੈ ਦ੍ਰਿਸ਼ਟਮਾਨ ਵਲ ਨੂੰ ਉਡਾਰੀ ਮਾਰਦਾ ਹੈ, ਜਿਹੜਾ ਕੁਛ ਅੱਖਾਂ ਨਾਲ ਦਿਸਦਾ ਹੈ, ਕੰਨਾਂ ਨਾਲ ਸੁਣਦਾ ਹੈ, ਬੁੱਧੀ ਨਾਲ ਸੋਚਦਾ ਹੈ, ਉਹਦੇ ਵਲ ਨੂੰ ਦੌੜਿਆ ਫਿਰਦਾ ਹੈ ਮਨ। ਜਿਹੜਾ ਇਸ ਤੋਂ ਉਪਰਲੇ ਪਾਸੇ ਹੈ, ਜਿਹਨੂੰ ਉਨਮਨ ਕਹਿੰਦੇ ਨੇ, ਆਤਮਕ ਅਵਸਥਾ ਉਹਦੇ ਵਲ ਇਹ ਝਾਕਦਾ ਹੀ ਨਹੀਂ ਹੈ। ਮਹਾਰਾਜ ਕਹਿੰਦੇ -

***ਤਰਵਰੁ ਕਾਇਆ ਪੰਖਿ ਮਨੁ ਤਰਵਰਿ ਪੰਖੀ ਪੰਚ ॥***
***ਅੰਗ - ੯੩੪***

ਆਹ ਜਿਹੜਾ ਸਾਡਾ ਸਰੀਰ ਹੈ ਇਹ ਤਾਂ ਹੈਗਾ ਭਾਈ ਇੱਕ ਦਰਖਤ, ਇਹਦੇ ਉਤੇ ਇੱਕ ਪੰਖੀ ਬੈਠਾ ਹੈ ਜਿਹਨੂੰ ਮਨ ਕਹਿੰਦੇ ਨੇ, ਇਹਦੇ ਉਤੇ ਇੱਕ ਸ੍ਰੇਸ਼ਟ ਪੰਖੀ ਹੋਰ ਬੈਠਾ ਹੈ, ਇਸੇ ਤਰਵਰ ਦੇ ਉਤੇ ਇੱਕ ਬਹੁਤ ਹੀ ਸੁੰਦਰ ਉਪਮਾ ਤੋਂ ਰਹਿਤ ਪੰਛੀ ਰਹਿੰਦਾ ਹੈ। ਜੇ ਤਾਂ ਉਹਦੇ ਨਾਲ ਮਿਲ ਕੇ ਚਲਦਾ ਹੈ -

***ਤਤੁ ਚੁਗਹਿ ਮਿਲਿ ਏਕਸੇ ਤਿਨ ਕਉ ਫਾਸ ਨ ਰੰਚ ॥***
***ਅੰਗ- ੯੩੪***

ਜੇ ਉਹਦੇ ਨਾਲ ਮਿਲ ਕੇ ਭੋਗ ਭੋਗਦਾ ਹੈ, ਤੱਤ ਚੁਗਦਾ ਹੈ, ਆਤਮ ਵਸਤੂ ਦਾ ਤੱਤ ਚੁਗਦਾ ਹੈ, ਉਹ ਬਿਲਕੁਲ ਨਹੀਂ ਫਸਦਾ ਕਿਸੇ 'ਚ। ਪਰ ਜੇ ਪਿੱਠ ਕਰਦਾ ਹੈ -

***ਉਡਹਿ ਤ ਬੇਗੁਲ ਬੇਗੁਲੇ ਤਾਕਹਿ ਚੋਗ ਘਣੀ ॥ ਅੰਗ - ੯੩੪***

ਜੇ ਪਿੱਠ ਦੇ ਕੇ ਉਡਾਰੀਆਂ ਮਾਰਦਾ ਹੈ, ਦਸਾਂ ਦਿਸ਼ਾਵਾਂ ਨੂੰ, ਤਾਂ ਥਾਂ-ਥਾਂ ਦੇ ਉਤੇ ਭੋਗਾਂ ਦੇ ਚੋਗ ਪਏ ਹੋਏ ਖਾਣ ਦਾ ਯਤਨ ਕਰਦਾ ਹੈ। ਫੇਰ ਕੀ ਹੋਏਗਾ?

***ਪੰਖ ਤੁਟੇ ਫਾਹੀ ਪੜੀ ਅਵਗੁਣਿ ਭੀੜ ਬਣੀ ॥ ਅੰਗ - ੯੩੪***

ਫੰਘ ਟੁੱਟ ਜਾਣਗੇ ਇਹਦੇ ਤੇ ਫਾਹੀ ਗਲ 'ਚ ਪੈ ਜਾਏਗੀ। ਜਿਹੜੇ ਅਉਗਣ ਕੀਤੇ ਨੇ ਉਹਦੀ ਫੇਰ ਭੀੜ ਬਣ ਜਾਏਗੀ। ਸੋ ਮਹਾਰਾਜ ਜੀ ਨੇ ਬਹੁਤ ਤਰੀਕਿਆਂ ਦੇ ਨਾਲ ਉਹਨੂੰ ਸਮਝਾਉਣਾ ਕੀਤਾ।

ਕਹਿਣ ਲੱਗੇ, ਹੇ ਨਾਨਕ! ਇੱਕ ਗੱਲ ਤੱਤ ਦੀ ਦਸ ਦੇ ਕਿ ਮਨ ਵਸ ਕਿਵੇਂ ਆਉਂਦਾ ਹੈ? ਉਸ ਵੇਲੇ ਮਹਾਰਾਜ ਜੀ ਨੇ ਇਸ ਤਰ੍ਹਾਂ ਫੁਰਮਾਨ ਕੀਤਾ -

***ਧਾਰਨਾ - ਮਨ ਵਸ ਆਵੇ ਨਾਨਕਾ,***
***ਜੇ ਪੂਰਨ ਕ੍ਰਿਪਾ ਹੋਵੇ।***
***ਦਸ ਦਿਸ ਖੋਜਤ ਮੈ ਫਿਰਿਓ***
***ਜਤ ਦੇਖਉ ਤਤ ਸੋਇ ॥***
***ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ ॥***
***ਅੰਗ - ੨੯੮***

ਕਹਿਣ ਲੱਗੇ, ਨਵਾਬ ਸਾਹਿਬ! ਜਦੋਂ ਤਕ ਪੂਰਾ ਸਤਿਗੁਰੂ ਨਹੀਂ ਮਿਲਦਾ, ਜਦੋਂ ਤੱਕ ਪੂਰਾ ਸਤਿਗੁਰੂ ਆਪਣਾ ਸ਼ਬਦ ਨਹੀਂ ਦਿੰਦਾ ਤੇ ਆਪਣੀ ਕ੍ਰਿਪਾ ਦ੍ਰਿਸ਼ਟੀ ਨਹੀਂ ਕਰਦਾ, ਓਨੀਂ ਦੇਰ ਤੱਕ

ਮਨ ਨੂੰ ਵਸ ਕਰਨ ਵਾਲਾ ਕੋਈ ਸੂਰਮਾ ਸੰਸਾਰ ਦੇ ਅੰਦਰ ਅੱਜ ਤੱਕ ਤਾਂ ਪੈਦਾ ਨਹੀਂ ਹੋਇਆ। ਜਿਹੜਾ ਆਪਣੇ ਆਪ ਮਨ ਨੂੰ ਵਸ ਕਰ ਲਵੇ। ਜੇ ਮਨ ਵਸ ਆ ਜਾਵੇ –

***ਮਨ ਜੀਤੈ ਜਗ ਜੀਤ।***

ਸਾਰਾ ਸੰਸਾਰ ਜਿੱਤ ਲਿਆ ਜਿਹਨੇ ਮਨ ਨੂੰ ਜਿੱਤ ਲਿਆ, ਜਿਹਦਾ ਮਨ ਜੀਉਂਦਾ ਹੈ ਦੁਸ਼ਮਣ –

***ਮਨ ਰਿਪੁ ਜੀਤੇ ਰਿਪ ਜੀਤੇ।***

ਉਹਦੇ ਸਭ ਦੁਸ਼ਮਣ ਜੀਉਂਦੇ ਨੇ। ਜਦੋਂ ਮਨ ਦੁਸ਼ਮਣ ਨੂੰ ਜਿੱਤ ਲਿਆ, ਸਾਰੇ ਦੁਸ਼ਮਣ ਜਿੱਤ ਲਏ।

***ਮਨ ਰਿਪੁ ਜਿੱਤੇ ਸਭ ਰਿਪੁ ਜਿੱਤੇ।***

ਸਾਰੇ ਦੁਸ਼ਮਣ ਜਿੱਤ ਲਏ।

ਇੱਕ ਰਾਜਾ ਹੋਇਆ ਹੈ, ਪਾਰਸਨਾਥ ਸਤਿਜੁਗ ਦੇ ਅੰਦਰ। ਉਹ ਜਮਾਂਦਰੂ, ਜਟਾਂ ਸਹਿਤ ਉਸਨੇ ਜਨਮ ਲਿਆ ਸੀ ਤੇ ਕੰਨ ਦੇ ਵਿੱਚ ਉਹਦੇ ਮੁੰਦਰ ਸੀ। ਸ਼ਿਵ ਜੀ ਮਹਾਰਾਜ ਦਾ ਉਹਨੂੰ ਅਵਤਾਰ ਕਹਿੰਦੇ ਸੀ। ਦੱਸ ਹਜ਼ਾਰ ਸਾਲ ਉਸ ਨੇ ਰਾਜ ਕਰਿਆ, ਉਹ ਸ਼ਸਤਰ ਤੇ ਸ਼ਾਸਤਰ ਦਾ ਦੋਹਾਂ ਦਾ ਧਨੀ ਸੀ, ਨਾ ਉਹਨੇ ਸ਼ਸਤਰ ਦੇ ਵਿਚ ਕਿਸੇ ਨੂੰ ਅੜਨ ਦਿੱਤਾ ਨਾ ਸ਼ਾਸਤਰ 'ਚ। ਸਭ ਜਿੱਤ ਲਏ, ਜਿੰਨੇ ਕਰਮ ਧਰਮ ਉਸ ਵੇਲੇ ਦੇ ਚਲਦੇ ਸੀ, ਸਾਰਿਆਂ ਦੇ ਵਿਚ ਇਨਕਲਾਬ ਲਿਆ ਦਿੱਤਾ। ਬਦਲ ਦਿੱਤਾ ਸਭ ਨੂੰ। ਕੋਈ ਨਹੀਂ ਸੀ ਸ਼ਾਸਤਰ ਵਾਲਾ ਜਿਹੜਾ ਉਹਦੇ ਸਾਮ੍ਹਣੇ ਆ ਕੇ ਬਚਨ ਕਰੇ। ਦੂਸਰੇ ਪਾਸੇ ਉਹ ਰਾਜਾ ਸੀ ਉਸਨੇ ਸਾਰੀ ਧਰਤੀ ਦਾ ਜਿੰਨਾਂ ਰਾਜ ਹੈ, ਇੱਕ ਲੱਖ ਰਾਜਾ ਕੈਦ ਵਿੱਚ ਸੀ ਉਸ ਦੀ। ਉਸ ਵੇਲੇ ਉਹਦੇ ਮਨ 'ਚ ਖਿਆਲ ਆਇਆ ਕਿ ਮੈਂ ਹੁਣ ਰਾਜਮੇਧ ਯੱਗ ਕਰਾਂ। ਰਾਜੇ ਨੂੰ ਮਾਰ ਕੇ ਯੱਗ ਕਰਦੇ ਸੀ, ਜਦੋਂ ਯੱਗ ਸੰਪੂਰਨ ਹੁੰਦਾ ਸੀ, ਉਹਦੇ ਫਲ ਨਾਲ ਉਹਨੂੰ ਜੀਉਂਦਾ ਕਰ ਲੈਂਦੇ ਸੀ ਤਾਂ ਬ੍ਰਾਹਮਣਾਂ ਨੂੰ ਕਿਹਾ ਗਿਆ, ਬ੍ਰਾਹਮਣ ਤਿਆਰੀ ਕਰਨ ਲੱਗ ਗਏ। ਲੇਕਿਨ ਉਹਦਾ ਜੋ ਪ੍ਰਧਾਨ ਮੰਤਰੀ ਸੀ ਉਹ ਬੜਾ ਸਿਆਣਾ ਸੀ, ਉਹ ਕਹਿਣ ਲੱਗਿਆ ਕਿ ਮਹਾਰਾਜ! ਇੱਕ ਰਾਜਾ ਹੈ ਜਿੰਨਾਂ ਚਿਰ ਉਹ ਨਹੀਂ ਜਿੱਤਿਆ ਜਾਂਦਾ, ਓਨਾਂ ਚਿਰ ਤੁਸੀਂ ਯੱਗ ਕਰਨ ਦਾ ਅਧਿਕਾਰ ਨਹੀਂ ਰੱਖਦੇ। ਕਹਿਣ ਲੱਗਿਆ, ਕੌਣ ਰਾਜਾ ਹੈ? ਕੀ ਫੌਜ ਹੈ ਉਹਦੇ ਕੋਲ। ਕਹਿੰਦਾ, ਫੌਜ ਤਾਂ ਤਾਂ ਉਹਦੀ ਬਹੁਤ ਵੱਡੀ ਹੈ, ਤੁਹਾਡਾ ਕੋਈ ਜਰਨੈਲ ਨਹੀਂ ਜਿੱਤ ਸਕਦਾ। ਦੁਨੀਆਂ 'ਤੇ ਕੋਈ ਬੰਦਾ ਨਹੀਂ ਜਿਹੜਾ ਉਹਦੀ ਫੌਜ ਨੂੰ ਜਿੱਤ ਸਕੇ। ਉਹ ਘਾਤ ਲਾ ਕੇ ਵਾਰ ਕਰਦੇ ਨੇ, ਕੋਈ ਪਤਾ ਨਹੀਂ ਕਿਹੜੇ ਵੇਲੇ ਕਿਹਦੇ 'ਤੇ ਵਾਰ ਹੋ ਜਾਵੇ। ਜਦੋਂ ਪਤਾ ਹੀ ਨਹੀਂ ਦੁਸ਼ਮਣ ਦਾ, ਫੇਰ ਤਾਂ ਆਦਮੀ ਹਰ ਵਕਤ ਹੀ ਡਰਦਾ ਹੈ ਕਿ ਹੁਣ ਮਰੇ ਕਿ ਹੁਣ ਮਰੇ, ਕਹਿੰਦੇ ਉਹਦੇ ਦੁਸ਼ਮਣ ਘਾਤ ਲਾ ਕੇ ਵਾਰ ਕਰਦੇ ਨੇ।

ਇੱਕ ਮਹਾਤਮਾ ਸੀ, ਬਿਰਧ ਅਵਸਥਾ ਸੀ, ਦਾਹੜਾ ਬਹੁਤ ਵਧੀਆ ਸੀ ਉਨ੍ਹਾਂ ਦਾ। ਜਦੋਂ ਲੰਘਦੇ ਨੇ, ਵੇਸਵਾ ਕੁੱਤਾ ਲੈ ਕੇ ਸਾਮ੍ਹਣੇ ਆ ਕੇ ਨਮਸ਼ਕਾਰ ਕਰਦੀ ਹੈ, ਨਾਲ ਕਹਿੰਦੀ ਹੈ ਬਾਬਾ ਜੀ! ਆਹ ਮੇਰੇ ਕੁੱਤੇ ਦੀ ਵੀ ਪੂੰਛ ਤੁਹਾਡੇ ਦਾਹੜੇ ਵਰਗੀ ਚਿੱਟੀ ਹੈ ਤੇ ਤੁਹਾਡਾ ਦਾਹੜਾ ਵੀ ਚਿੱਟਾ ਹੈ, ਦੋਹਾਂ 'ਚੋਂ ਦੱਸੋ ਕਿ ਵਧੀਆ ਕਿਹੜਾ ਹੈ? ਮਹਾਤਮਾ ਚੁੱਪ ਕਰ ਜਾਂਦੇ ਨੇ ਕਹਿੰਦੇ ਨੇ ਦੱਸਾਂਗੇ ਬੇਟਾ! ਸਮਾਂ ਲੰਘਦਾ ਗਿਆ, ਉਹ ਸਵਾਲ ਕਰਨ ਤੋਂ ਨਾ ਹਟੀ। ਆਖਰੀ ਸਮਾਂ ਆ ਗਿਆ, ਕਹਿੰਦੇ ਵੇਸਵਾ ਨੂੰ ਬੁਲਾਓ। ਕੁੱਤਾ ਲੈ ਕੇ ਆ ਗਈ। ਓਸ ਵੇਲੇ ਕੁੱਤਾ ਲੈ ਕੇ ਹਾਜ਼ਰ ਹੋਈ। ਕਹਿਣ ਲੱਗੇ, ਬੇਟਾ! ਹੁਣ ਸਵਾਲ ਕਰ। ਕਹਿੰਦੀ, ਮਹਾਰਾਜ! ਮੈਂ ਤਾਂ ਏਵੇਂ ਚੰਚਲ ਬਿਰਤੀ ਦੇ ਨਾਲ, ਚੰਚਲ ਬਾਤ ਕਰਿਆ ਕਰਦੀ ਸੀ, ਕਹਿੰਦੇ ਨਾ, ਸਵਾਲ ਕਰ ਸਾਰੇ ਬੈਠੇ ਨੇ। ਸਵਾਲ ਦੁਹਰਾਅ ਦਿੱਤਾ ਉਹਨੇ। ਕਹਿੰਦੇ, ਲੈ ਬੀਬਾ! ਤੇਰੇ ਕੁੱਤੇ ਦੀ ਪੂੰਛ ਨਾਲੋਂ ਮੇਰਾ ਦਾਹੜਾ ਜਿਹੜਾ ਹੈ ਨਾ ਇਹ ਲੱਖਾਂ-ਕਰੋੜਾਂ ਗੁਣਾਂ ਚੰਗਾ ਹੈ। ਕਿਉਂਕਿ ਮੈਂ ਸੁੱਚੀ ਦਾਹੜੀ ਲੈ ਕੇ ਦਰਗਾਹ ਨੂੰ ਜਾ ਰਿਹਾ ਹਾਂ। ਮੇਰੇ ਕੁਛ ਸਵਾਸ ਰਹਿੰਦੇ ਨੇ। ਕਹਿੰਦੀ, ਬਾਬਾ ਜੀ! ਇਹ ਜਵਾਬ ਤੁਸੀਂ ਪਹਿਲਾਂ ਕਿਉਂ ਨਾ ਦਿੱਤਾ? ਕਹਿੰਦੇ, ਇਸ ਵਾਸਤੇ ਨਹੀਂ ਸੀ ਦਿੱਤਾ, ਘਾਤ ਲਾ ਕੇ ਇਹ ਦੁਸ਼ਮਣ ਰਹਿੰਦੇ ਨੇ, ਕਾਮ ਵੀ, ਕ੍ਰੋਧ ਵੀ, ਲੋਭ ਵੀ, ਮੋਹ, ਅਭਿਮਾਨ, ਆਸਾ, ਤ੍ਰਿਸ਼ਨਾ, ਹਉਮੈ ਵੀ ਸਭ ਘਾਤ ਲਾ ਕੇ ਬੈਠੇ ਨੇ, ਕੀ ਪਤਾ ਹੈ ਬੇਟਾ! ਪਹਿਲਾਂ ਕਿਹੜਾ ਵਾਰ ਕਰ ਦੇਵੇ। ਉਹਦਾ ਵਾਰ ਮੈਂ ਸੰਭਲ ਕੇ, ਸੁਚੇਤ ਹੋ ਕੇ ਰੋਕ ਵੀ ਸਕਾਂ ਕਿ ਮੈਂ ਇੱਥੇ ਅੜਿੱਕੇ ਆ ਜਾਵਾਂਗੇ ਉਹਦੇ? ਪਿੱਛੋਂ ਪਤਾ ਲੱਗੇ ਕਿ ਆਹ ਕੀ ਭਾਣਾ ਵਰਤ ਗਿਆ। ਇਸ ਕਰਕੇ ਮੈਂ ਤੈਨੂੰ ਜਵਾਬ ਨਹੀਂ ਸੀ ਦਿੱਤਾ, ਕਿਉਂਕਿ ਇਹ ਦੁਸ਼ਮਣ ਸਭ ਤੋਂ ਵੱਡਾ ਤਕੜਾ ਹੈ। ਇਹਦੇ ਸਾਮ੍ਹਣੇ ਕੋਈ ਅੜ ਨਹੀਂ ਸਕਦਾ। ਸੋ ਜਵਾਬ ਦੇ ਦਿੱਤਾ, ਉਸ ਤੋਂ ਬਾਅਦ ਸਵਾਸ ਛੱਡ ਦਿੱਤੇ।

ਸੋ ਪਾਰਸਨਾਥ ਕਿਹਾ ਕਿ ਇੱਕ ਦੁਸ਼ਮਣ ਐਸਾ ਹੈ ਕਿ ਜਿਹਦੇ ਜਰਨੈਲ ਘਾਤ ਲਾ ਕੇ ਵਾਰ ਕਰਦੇ ਨੇ। ਉਨ੍ਹਾਂ ਦੇ ਸਾਮ੍ਹਣੇ ਕੋਈ ਟਿਕ ਨਹੀਂ ਸਕਦਾ, ਕਹਿੰਦੇ ਉਹ ਕੌਣ ਹੈ, ਕਹਿੰਦੇ ਤੁਹਾਡੇ ਅੰਦਰ ਰਹਿੰਦਾ ਹੈ ਤੁਹਾਡਾ ਮਨ। ਜਦੋਂ ਤੁਸੀਂ ਮਨ ਨੂੰ still ਕਰ ਲਓਗੇ ਓਸ ਵੇਲੇ ਤੁਸੀਂ ਅਧਿਕਾਰੀ ਹੋਵੋਂਗੇ। ਉਸਨੇ ਸਾਧਨ ਕਰਨੇ ਸ਼ੁਰੂ ਕਰੇ, ਪ੍ਰਾਣਾਯਾਮ ਕਰਿਆ, ਸਮਾਧੀਆਂ ਲਾਈਆਂ; ਜਦ ਜਾਗੇ ਮਨ ਫੇਰ ਦੌੜੇ। ਰਾਜਸੀ ਕੰਮਾਂ 'ਚ ਦੌੜਿਆ ਫਿਰੇ, ਰਾਜ ਪ੍ਰਬੰਧ 'ਚ ਦੌੜਿਆ ਫਿਰੇ, ਇੱਕ ਸਕਿੰਟ ਵਾਸਤੇ ਨਾ ਟਿਕੇ। ਅਖੀਰ ਉਹਨੇ ਪ੍ਰਣ ਕਰ ਲਿਆ ਕਿ ਜੇ ਛੇ ਮਹੀਨੇ ਦੇ ਅੰਦਰ-ਅੰਦਰ ਨਾ ਮੈਂ ਇਹਨੂੰ ਵਸ ਕਰ ਸਕਿਆ, ਤਾਂ ਮੈਂ ਜੀਉਂਦਾ ਚਿਤਾ ਜਾਲ ਕੇ ਵਿੱਚ ਜਲ ਜਾਵਾਂਗੇ। ਇਤਿਹਾਸ ਵਿੱਚ ਲਿਖਿਆ ਹੈ ਐਸਾ, ਗੁਰੂ ਦਸਵੇਂ ਪਾਤਸ਼ਾਹ ਨੇ ਕਥਾ ਲਿਖੀ ਹੈ, ਆਪ ਫੁਰਮਾਉਂਦੇ ਨੇ ਕਿ ਛੇ ਮਹੀਨੇ ਤੋਂ ਬਾਅਦ ਸਾਰੇ ਸੰਸਾਰ ਨੂੰ ਬੁਲਾ ਕੇ, ਸਭ ਦੇ ਸਾਮ੍ਹਣੇ ਉਹਨੇ ਚਿਖਾ ਚਿਣ ਲਈ ਤੇ ਕਹਿਣ ਲੱਗਿਆ ਪ੍ਰੇਮੀਓ! ਮੈਂ ਮਨ ਤੋਂ ਹਾਰ ਗਿਆ। ਮੈਂ ਮਨ ਨੂੰ ਜਿੱਤ ਨਹੀਂ ਸਕਿਆ। ਏਸ ਕਰਕੇ ਮੈਂ ਆਪਣੇ ਬਚਨ ਦੇ ਮੁਤਾਬਿਕ ਜਲਣਾ ਚਾਹੁੰਦਾ ਹਾਂ। ਕਹਿੰਦੇ, ਐਡਾ ਵੱਡਾ ਚੱਕਰਵਰਤੀ ਬਾਦਸ਼ਾਹ ਸਾਰੀ ਦੁਨੀਆਂ ਦਾ, ਇੱਕ ਲੱਖ ਰਾਜੇ ਦਾ ਰਾਜ ਜਿਹਨੇ ਖੋਹਿਆ ਸੀ। ਉਹ ਜੀਉਂਦਾ ਜਲਿਆ, ਮਨ ਦੇ ਸਾਮ੍ਹਣੇ ਹਾਰ ਮੰਨ ਕੇ, ਗੋਡੇ ਟੇਕ ਦਿੱਤੇ।

ਸੋ ਮਹਾਰਾਜ ਕਹਿੰਦੇ, ਨਵਾਬ ਸਾਹਿਬ! ਮਨ ਵਸ ਤਾਂ ਆਉਂਦਾ ਹੈ –

***ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ ॥***
***ਅੰਗ – ੨੯੮***

ਇਹ ਮਨ ਪਰਬੋਧਿਆ ਜਾਂਦਾ ਹੈ -

***ਮਨੁ ਪਰਬੋਧਹੁ ਹਰਿ ਕੈ ਨਾਇ ॥ ਅੰਗ - ੨੮੮***

ਪ੍ਰਮੇਸ਼ਰ ਦੇ ਸ਼ਬਦ ਦੇ ਨਾਲ ਇਹ ਪਰਬੋਧ ਹੁੰਦਾ ਹੈ।

***ਦਹ ਦਿਸਿ ਧਾਵਤ ਆਵੈ ਠਾਇ ॥ ਅੰਗ - ੨੮੮***

ਫੇਰ ਇਹ ਆ ਜਾਂਦਾ ਹੈ ਥਾਉਂ ਦੇ ਉਤੇ। ਜਦੋਂ ਮਨ ਮਰ ਗਿਆ, ਜਦੋਂ ਮਨ ਅ-ਮਨ ਹੋ ਗਿਆ; ਇਹ ਪੰਜਵੀਂ ਭੂਮਿਕਾ ਹੁੰਦੀ ਹੈ ਜਿਥੇ ਮਨ ਦਾ ਨਾਸ਼ ਹੋ ਜਾਂਦਾ ਹੈ, ਮਨੋ ਨਾਸ਼, ਵਾਸ਼ਨਾ ਖ੍ਰੈ, ਤੱਤ੍ਰ ਗਿਆਨ। ਤੱਤ ਗਿਆਨ ਪ੍ਰਗਟ ਹੋ ਕੇ ਸਾਰੇ ਪ੍ਰਮੇਸ਼ਰ ਦਿਸਣ ਲੱਗ ਜਾਂਦਾ ਹੈ, ਦੂਜਾ ਨਜ਼ਰ ਨਹੀਂ ਆਉਂਦਾ। ਓਸ ਵੇਲੇ ਮਨ ਦਾ ਨਾਸ਼ ਹੁੰਦਾ ਹੈ। ਕਹਿੰਦੇ ਜਦੋਂ ਮਨ ਦਾ ਨਾਸ਼ ਹੋ ਗਿਆ-

***ਮਨੁ ਮਾਰੇ ਧਾਤੁ ਮਰਿ ਜਾਇ ॥***
***ਬਿਨੁ ਮੂਏ ਕੈਸੇ ਹਰਿ ਪਾਇ ॥ ਅੰਗ - ੧੫੯***

ਫੇਰ ਇਹਦਾ ਧਾਵਣਾ ਕਿੱਥੇ ਰਹਿ ਗਿਆ, ਜਦੋਂ ਮਰ ਹੀ ਗਿਆ। ਜਿੰਨਾਂ ਚਿਰ ਮਨ ਜੀਉਂਦਾ ਹੈ ਰੱਬ ਨਹੀਂ ਮਿਲਦਾ।

***ਮਨੁ ਮਰੈ ਦਾਰੂ ਜਾਣੈ ਕੋਇ ॥ ਅੰਗ - ੧੫੯***

ਕਹਿੰਦੇ, ਇਸ ਮਨ ਨੂੰ ਮਾਰਨ ਦੀ ਦਾਰੂ ਜਿਹੜੀ ਹੈ, ਕੋਈ-ਕੋਈ ਬੰਦਾ ਜਾਣਦਾ ਹੈ, ਇਹ ਗੁਰੂ ਦੇ ਕੋਲ ਦਾਰੂ ਹੈ। ਕਿਹੜੀ ਦਾਰੂ ਹੈ।

***ਮਨੁ ਸਬਦਿ ਮਰੈ ਬੂਝੈ ਜਨੁ ਸੋਇ ॥ ਅੰਗ - ੧੫੯***

ਇਹ ਸੱਚੇ ਸ਼ਬਦ ਨਾਲ, ਗੁਰੂ ਦੇ ਸ਼ਬਦ ਨਾਲ ਇਹ ਮਨ ਮਰਦਾ ਹੈ, ਹੋਰ ਕੋਈ ਤਰੀਕਾ ਨਹੀਂ। ਸੋ ਇਸ ਤਰ੍ਹਾਂ ਕਹਿਣ ਲੱਗਿਆ ਹੇ ਨਾਨਕ! ਮੈਨੂੰ ਉਹ ਸ਼ਬਦ ਦੇ ਜਿਹਦੇ ਨਾਲ ਮੇਰਾ ਮਨ ਮਰ ਜਾਏ। ਮਹਾਰਾਜ ਨੇ ਕ੍ਰਿਪਾ ਕੀਤੀ ਤੇ ਸ਼ਬਦ ਦੀ ਦਾਤ ਦੇ ਦਿੱਤੀ, ਪਹਿਲਾ ਸਿੱਖ ਨਵਾਬ ਦੌਲਤ ਖਾਨ ਹੋਇਆ ਹੈ। ਜਿਹਨੇ ਵਿਧੀਪੂਰਵਕ ਨਾਮ ਲਿਆ, ਦੂਸਰੀ ਕੌਮ ਦੇ ਨੇ।

ਸੋ ਇਹਦੇ ਵਿਚ ਇਹ ਜ਼ਿੰਮੇਵਾਰੀਆਂ ਨਿਭਾਉਂਦੇ ਹੋਏ, ਹਰ ਵਕਤ ਕਾਰੋਬਾਰ ਕਰਦੇ ਹੋਏ, ਪ੍ਰਮੇਸ਼ਰ ਦੇ ਨਾਲ ਆਪਣੇ ਚਿੱਤ ਦੀ ਡੋਰੀ ਲਾ ਕੇ ਰੱਖੋ। ਪਿਆਰ ਦੀ ਡੋਰੀ ਲਾਓ ਪ੍ਰਮੇਸ਼ਰ ਦੇ ਨਾਲ। ਜਦੋਂ ਪਿਆਰ ਦੇ ਨਾਲ ਤੁਸੀਂ ਪ੍ਰਮੇਸ਼ਰ ਨੂੰ ਯਾਦ ਕਰੋਂਗੇ। ਓਸ ਵੇਲੇ ਵਸ ਆਇਆ ਹੋਇਆ ਮਨ ਸਿਮਰਨ ਦੇ ਵਿਚ, ਯਾਦ ਦੇ ਵਿਚ ਭਿੱਜ ਜਾਵੇਗਾ ਤੇ ਸਿਮਰਨ ਕਰਨਾ ਹੈ, ਜਿਵੇਂ ਕੂੰਜ ਆਪਣੇ ਬੱਚੇ ਪਿੱਛੇ ਛੱਡ ਆਉਂਦੀ ਹੈ ਤੇ ਇੱਕ ਸਕਿੰਟ ਵਾਸਤੇ ਨਹੀਂ ਭੁੱਲਦੀ -

***ਊਡੇ ਊਡਿ ਆਵੈ ਸੈ ਕੋਸਾ***
***ਤਿਸੁ ਪਾਛੈ ਬਚਰੇ ਛਰਿਆ ॥***
***ਤਿਨ ਕਵਣੁ ਖਲਾਵੈ ਕਵਣੁ ਚੁਗਾਵੈ***
***ਮਨ ਮਹਿ ਸਿਮਰਨੁ ਕਰਿਆ ॥ ਅੰਗ - ੧੦***

ਹਰ ਵਕਤ ਯਾਦ ਕਰਦੀ ਹੈ, ਯਾਦ ਸ਼ਕਤੀ ਦੇ ਨਾਲ ਬੱਚਿਆਂ ਨੂੰ ਪਾਲਦੀ ਹੈ, ਰੀਮੋਟ ਕੰਟਰੋਲ ਦੇ ਨਾਲ। ਚੋਗਾ ਚੁਗਦੀ ਹੈ ਹਜ਼ਾਰ ਮੀਲ 'ਤੇ, ਤੇ ਆਪਣੀ ਯਾਦ ਸ਼ਕਤੀ ਦੇ ਨਾਲ ਬੱਚੇ ਦੇ ਮੂੰਹ 'ਚ ਪਾਉਂਦੀ ਹੈ। ਇਹਨੂੰ ਵਾਤਸਲ ਪਿਆਰ ਦੀ ਸ਼ਕਤੀ ਕਹਿੰਦੇ ਨੇ, ਇਹ ਸ਼ਕਤੀ ਹੈ ਇੱਕ, ਰੀਮੋਟ ਕੰਟਰੋਲ ਜਿਹੜਾ ਹੈ ਕਿੱਥੇ ਬੈਠਾ, ਕਿੱਡੀ ਦੂਰ ਕੰਟਰੋਲ ਕਰ ਦਿੰਦਾ ਹੈ। ਆਹ ਤਾਰਿਆਂ ਉਤੇ ਜਿਹੜੇ ਸਾਡੇ ਰਾਕਟ ਘੁੰਮਦੇ ਫਿਰਦੇ ਨੇ ਗਏ ਹੋਏ ਨੇ। ਆਹ ਇੱਥੇ ਰੀਮੋਟ ਕੰਟਰੋਲ ਹੈ, ਬਟਨ ਦੱਬ ਕੇ ਠੀਕ ਕਰ ਦਿੰਦੇ ਨੇ। ਉਹ ਵੀ ਕੋਈ ਸਾਇੰਸ ਹੈ ਆਹ ਵੀ ਸਾਇੰਸ ਹੈ, ਇਹ ਸਾਇੰਸ ਜਦੋਂ ਯਾਦ ਪੱਕ ਜਾਂਦੀ ਹੈ ਉਸ ਵੇਲੇ ਮਹਾਰਾਜ ਕਹਿੰਦੇ ਸੁੱਖਾਂ ਦੀ ਪ੍ਰਾਪਤੀ ਹੋ ਜਾਂਦੀ ਹੈ -

***ਧਾਰਨਾ - ਸਿਮਰਉ ਪਿਆਰੇ ਨੂੰ,***
***ਸਿਮਰੋ ਸਿਮਰਿ ਸਿਮਰਿ ਸੁਖ ਪਾਵਉ।***

ਪੰਜੇ ਕਲੇਸ਼ਾਂ ਦਾ ਨਾਸ਼, ਸਾਰੀਆਂ ਕਲਾਂ ਦਾ ਨਾਸ਼ ਕਹਿੰਦੇ ਵਾਹਿਗੁਰੂ ਜਦੋਂ ਯਾਦ ਆ ਗਿਆ। ਉਸ ਵੇਲੇ ਇਹਦਾ ਖਾਤਮਾ ਹੋਏਗਾ, ਲੇਕਿਨ ਵਾਹਿਗੁਰੂ ਨੂੰ ਯਾਦ, ਜਿਸ ਤਰ੍ਹਾਂ ਦੇ ਨਾਲ ਤੁਹਾਨੂੰ ਵਿਚਾਰ ਕਰਕੇ ਦੱਸਿਆ ਗਿਆ ਹੈ ਇਸ ਤਰ੍ਹਾਂ ਕਰਨੀ ਹੈ। ਚਿੱਤ ਦੀ ਇਕਾਗਰਤਾ ਹੋਵੇ ਫੇਰ ਪਿਆਰ ਹੋਵੇ, ਪਿਆਰ ਦੇ ਨਾਲੋਂ ਉਹਨੂੰ ਯਾਦ ਕਰੋ। ਉਹ ਯਾਦ ਸ਼ਕਤੀ ਵਾਹਿਗੁਰੂ ਦੇ ਨਾਲ ਜੋੜ ਦਿੰਦੀ ਹੈ।

ਨਾਮਦੇਵ ਜੀ ਦੇ ਪਾਸ ਤ੍ਰਿਲੋਚਨ ਭਗਤ ਆਇਆ, 72 ਵਾਰੀ ਦਰਸ਼ਨ ਹੋਣੇ ਸੁਣੇ ਕਿ ਪ੍ਰਭੂ ਨੇ 72 ਵਾਰੀ ਦਰਸ਼ਨ ਦਿੱਤੇ ਨੇ ਨਾਮਦੇਵ ਨੂੰ। ਉਹਦੀ ਭਗਤੀ ਦਾ ਕੀ ਢੰਗ ਹੈ, ਇਹ ਜਾਨਣ ਵਾਸਤੇ ਜਦੋਂ ਆਉਂਦਾ ਹੈ ਨਾਮਦੇਵ ਜੀ ਦੇ ਪਾਸ, ਨਾਮਦੇਵ ਜੀ ਚੰਦੇ ਛਾਪਣ ਲੱਗੇ ਹੋਏ ਨੇ। ਦੇਖਿਆ ਉਹਨੇ ਕਿ ਇਹ ਤਾਂ ਭਜਨ ਨਹੀਂ ਕਰਦਾ, ਮਾਲਾ ਨਹੀਂ ਫੇਰਦਾ, ਕੋਈ ਸਮਾਧੀ ਲਾਈ ਨਹੀਂ ਬੈਠਾ, ਇਹ ਤਾਂ ਠੱਪ-ਠੱਪ ਕਰੀ ਜਾਂਦਾ ਹੈ, ਚੰਦਿਆਂ ਦੇ ਉਤੇ। ਮਿਹਣਾ ਮਾਰਿਆ, ਤਰਕ ਕੀਤੀ -

***ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ ॥***
***ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ ॥ ਅੰਗ - ੧੩੭੫***

ਆਹ ਸਾਰਾ ਦਿਨ ਸਵੇਰ ਤੋਂ ਠੱਪ-ਠੱਪ ਕਰਦਾ ਹੈਂ, ਰਾਤ ਤੱਕ, ਤੂੰ ਰਾਮ ਦੇ ਨਾਲ ਚਿੱਤ ਕਿਉਂ ਨਹੀਂ ਲਾਉਂਦਾ। ਨਾਮਦੇਵ ਜੀ ਹੱਸ ਪਏ ਕਹਿਣ ਲੱਗੇ -

***ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥***
***ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨੁ ਨਾਲਿ ॥***
***ਅੰਗ - ੧੩੭੬***

ਕਹਿੰਦੇ, ਚਿੱਤ ਰੱਖ ਤੂੰ ਨਿਰੰਜਨ ਨਾਲ। ਕਹਿੰਦਾ, ਨਾਮਦੇਵ! ਚਿੱਤ ਇੱਕ ਹੈ ਕਿ ਦੋ ਨੇ। ਕਹਿੰਦੇ, ਇੱਕ ਹੀ ਹੈ। ਫੇਰ ਕਹਿੰਦੇ, ਚਿੱਤ ਤੇਰਾ ਠੱਪਿਆ 'ਚ ਹੋਏਗਾ ਕਿ ਰੱਬ ਨਾਲ ਹੋਏਗਾ। ਕਹਿੰਦੇ, ਇਹ ਨਹੀਂ ਗੱਲ, ਚਿੱਤ ਦੇ ਵਿਚ ਜਿਹੜੀ ਡੂੰਘੀ ਚੀਜ਼ ਚਲੀ ਜਾਂਦੀ ਹੈ ਨਾ, ਉਹਦੀ ਯਾਦ ਨਹੀਂ ਭੁੱਲਦੀ। ਕਿਸੇ ਮਾਂ ਦਾ ਪੁੱਤ ਕਿਸੇ ਬਿਪਤਾ 'ਚ ਪਿਆ ਹੋਵੇ, ਉਹ ਖਾਏਗਾ ਪੀਏਗਾ, ਕੰਮ ਕਰੇਗਾ, ਲੇਕਿਨ ਉਹਦੀ ਯਾਦ ਤੋਂ ਇੱਕ ਸਕਿੰਟ ਵਾਸਤੇ ਵੀ ਬੱਚਾ ਨਹੀਂ ਭੁੱਲੇਗਾ। ਕਿਉਂਕਿ ਉਹਦਾ ਚਿੱਤ ਬੱਚੇ ਦੇ ਵਿਚ ਚਲਿਆ ਗਿਆ। ਕਿਸੇ ਦੇ ਦੁਸ਼ਮਣ ਹੋਵੇ ਸਿਰ ਦੇ ਉਤੇ ਚੜ੍ਹਿਆ ਹੋਇਆ, ਖਤਰਾ ਹੋਵੇ ਆਪਣੀ ਜਾਨ ਦਾ। ਖਾਵੇਗਾ, ਪੀਵੇਗਾ, ਕੰਮ ਕਰੇਗਾ, ਬੋਲੇਗਾ, ਚੱਲੇਗਾ; ਚਿੱਤ ਕਿੱਥੇ ਰਹੇਗਾ? ਆਲੇ-ਦੁਆਲੇ ਦੇਖੇਗਾ ਕਿ ਹੁਣ ਆ ਕੇ ਨਾ ਗੋਲੀ ਮਾਰ ਦਏ। ਕਹਿੰਦੇ, ਇਸੇ ਤਰ੍ਹਾਂ ਤ੍ਰਿਲੋਚਨ ਜੀ ਅਸੀਂ ਆਪਣੇ ਮਨ ਨੂੰ ਪਿਆਰ ਦੀ ਡੋਰੀ ਦੇ ਨਾਲ ਪ੍ਰਮੇਸ਼ਰ

ਨਾਲ ਬੰਨ੍ਹ ਦਿੱਤਾ। ਹੁਣ ਕਹਿੰਦੇ, ਮਨ ਤੋਂ ਅਸੀਂ ਕੰਮ ਲੈਂਦੇ ਹਾਂ ਸੰਸਾਰ ਦਾ। ਕਿਉਂਕਿ ਕੰਮ ਵੀ ਕਰਨਾ ਹੈ, ਇਹ ਵੀ ਜ਼ਰੂਰ ਕਰਨਾ ਹੈ। ਸੰਸਾਰ ਵਿੱਚ ਅਸੀਂ ਜ਼ਰੂਰ ਰਹਿੰਦੇ ਹਾਂ, ਲੇਕਿਨ ਅਸੀਂ ਰਹਿੰਦੇ ਹੋਏ, ਫੇਰ ਵੀ ਚਿੱਤ ਜਿਹੜਾ ਹੈ ਉਹ ਪ੍ਰਮੇਸ਼ਰ ਦੇ ਨਾਲ ਰੱਖਦੇ ਹਾਂ। ਕਹਿੰਦੇ, ਇਹ ਕਿਵੇਂ ਹੋ ਸਕਦਾ ਹੈ? ਕਹਿੰਦੇ, ਤੁਹਾਨੂੰ ਕੁਛ ਮਿਸਾਲਾਂ ਦੇ ਕੇ ਦਸਦੇ ਹਾਂ ਕਿ ਇੱਕ ਬੱਚਾ ਕਾਗਜ਼ ਲਿਆਉਂਦਾ ਹੈ, ਲਿਆ ਕੇ ਇੱਕ ਗੁੱਡੀ (ਪਤੰਗ) ਬਣਾ ਲੈਂਦਾ ਹੈ। ਅਕਾਸ਼ ਦੇ ਵਿੱਚ ਧਾਗਾ ਹੱਥ ਵਿੱਚ ਫੜ ਕੇ ਚੜ੍ਹਾਉਂਦਾ ਹੈ, ਉਹਦੇ ਪੰਜ ਸੱਤ ਦੋਸਤ ਨੇ ਤੇ ਦੋਸਤ ਆ ਕੇ ਉਹਦੇ ਨਾਲ ਗੱਲਾਂ ਕਰਦੇ ਨੇ, ਪਰਲੇ ਪਾਸੇ ਇੱਕ ਗੁੱਡੀ ਹੋਰ ਹੁੰਦੀ ਹੈ। ਉਹ ਗੁੱਡੀ ਉਡਦੀ ਹੈ ਉਹਨੂੰ ਬਚਾਉਂਦਾ ਹੈ ਕਿ ਕਿਤੇ ਪੇਚਾ ਨਾ ਪਾ ਲਵੇ। ਕਿਤੇ ਮੇਰੀ ਗੁੱਡੀ ਜਿਹੜੀ ਹੈ ਗੋਤਾ ਨਾ ਖਾ ਜਾਵੇ। ਗੱਲਾਂ ਵੀ ਕਰੀ ਜਾਂਦਾ ਹੈ ਤੇ ਤੁਣਕੇ ਵੀ ਮਾਰੀ ਜਾਂਦਾ ਹੈ ਐਸ ਤਰ੍ਹਾਂ ਦੇ ਨਾਲ ਕਹਿੰਦਾ ਹੈ –

***ਧਾਰਨਾ – ਮਨ ਮੇਰਾ ਓ ਗੁੱਡੀਆ ਬਨੇ,***
***ਇਹਨੂੰ ਬੰਨ੍ਹਿਆਂ ਪ੍ਰੇਮ ਵਾਲੀ ਡੋਰੀ।***

ਕਹਿਣ ਲੱਗੇ, ਭਗਤ ਜੀ! ਵਿਹਲੇ ਬੈਠ ਕੇ ਨਹੀਂ ਭਗਤੀ ਹੋਇਆ ਕਰਦੀ, ਭਗਤੀ ਕੰਮ ਹੈ ਮਨ ਦਾ। ਅੱਖਾਂ ਮੀਚ ਕੇ ਬੈਠ ਜਾਓ, ਮਨ ਉਡਾਰੀਆਂ ਮਾਰੀ ਜਾਂਦਾ ਹੈ, ਕਾਹਦੀ ਭਗਤੀ ਹੈ, ਕਾਹਦਾ ਨਾਮ ਹੈ। ਕਹਿਣ ਲੱਗੇ, ਹੋਰ ਕਿਵੇਂ ਹੁੰਦਾ ਹੈ? ਕਹਿੰਦੇ ਤ੍ਰਿਲੋਚਨ ਜੀ! ਹੱਥਾਂ ਨਾਲ ਕੰਮ ਕਰੋ, ਚਿੱਤ ਨੇ ਨਾਮ ਜਪਣਾ ਹੈ, ਚਿੱਤ ਨੂੰ ਪ੍ਰਮੇਸ਼ਰ ਵਲ ਲਾਓ। ਦੇਖੋ, ਮਿਸਾਲ ਹੈ। ਇੱਕ ਬੱਚਾ ਪਤੰਗ ਲਿਆਉਂਦਾ ਹੈ –

***ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ ॥***
***ਪੰਚ ਜਨਾ ਸਿਉ ਬਾਤ ਬਤਊਆ***
***ਚੀਤੁ ਸੁ ਡੋਰੀ ਰਾਖੀਅਲੇ ॥ ਅੰਗ – ੯੭੨***

ਚਿੱਤ 'ਚ ਉਹਦੇ ਡੋਰੀ ਰਹਿੰਦੀ ਹੈ, ਉਧਰੋਂ ਤਾਂ ਬੇਖਬਰ ਨਹੀਂ ਹੁੰਦਾ। ਏਸੇ ਤਰ੍ਹਾਂ ਜਿਹਦਾ ਮਨ ਵਿੰਨ੍ਹਿਆ ਗਿਆ ਰਾਮ ਦੇ ਨਾਮ ਨਾਲ –

***ਮਨੁ ਰਾਮ ਨਾਮਾ ਬੇਧੀਅਲੇ ॥ ਅੰਗ – ੯੭੨***

ਇੱਕ ਤਾਂ ਹੁੰਦਾ ਹੈ ਐਵੇਂ ਹੀ, ਵਿੰਨ੍ਹਿਆਂ ਤਾਂ ਅਜੇ ਹੈ ਨਹੀਂ। ਜਿਨ੍ਹਾਂ ਦਾ ਵਿੰਨ੍ਹਿਆਂ ਗਿਆ ਉਨ੍ਹਾਂ ਦੀ ਅਵਸਥਾ ਹੋਰ ਹੁੰਦੀ ਹੈ, ਐਸ ਤਰ੍ਹਾਂ ਕਹਿੰਦੇ ਨੇ ਉਹ –

***ਧਾਰਨਾ – ਗੁਰਾਂ ਨੇ ਮੇਰੇ ਓ ਬਾਣ ਮਾਰਿਆ – ੨***
***ਮੇਰੇ ਪੈ ਗਿਆ ਕਲੇਜੇ ਛੇਕ।***

***ਕਬੀਰ ਸਾਚਾ ਸਤਿਗੁਰੁ ਮੈ ਮਿਲਿਆ ਸਬਦੁ ਜੁ ਬਾਹਿਆ ਏਕੁ ॥***
***ਲਾਗਤ ਹੀ ਭੁਇ ਮਿਲਿ ਗਇਆ ਪਰਿਆ ਕਲੇਜੇ ਛੇਕੁ ॥***
***ਅੰਗ – ੧੩੭੨***

ਪੂਰੇ ਸਤਿਗੁਰੂ ਦਾ ਸ਼ਬਦ ਰੂਪੀ ਬਾਣ ਲੱਗਿਆ। ਲੱਗਦੇ ਸਾਰ ਕਹਿੰਦੇ ਕਲੇਜੇ ਵਿੱਚ ਛੇਕ ਪੈ ਗਿਆ, ਇੱਕੋ ਸ਼ਬਦ ਸੁਣਿਆ ਹੈ ਕਬੀਰ ਸਾਹਿਬ ਨੇ, ਲੰਮਾ ਪਿਆ ਹੈ, ਰਾਮਾਨੰਦ ਜੀ ਦਾ ਪੈਰ ਲੱਗਿਆ, ਠੋਕਰ ਲੱਗੀ, ਮੋਢੇ ਤੋਂ ਫੜ ਕੇ ਉਠਾ ਲਿਆ, ਕਹਿੰਦੇ 'ਉਠ ਰਾਮ ਕੇ ਕਹੁ ਰਾਮ।' ਇੱਕੋ ਵਾਰੀ ਕਿਹਾ, ਇੱਕੋ ਵਾਰੀ ਕਹਿਣ ਨਾਲ ਕੀ ਹੋਇਆ? ਕਹਿੰਦੇ ਮੇਰੇ ਤਾਂ ਛੇਕ ਪੈ ਗਿਆ। ਹੁਣ ਰਾਮ-ਰਾਮ ਕਹਿਣ ਤੋਂ ਨਹੀਂ ਮੈਂ ਹਟਦਾ। ਨਾਮਦੇਵ ਜੀ ਕਹਿਣ ਲੱਗੇ, ਭਗਤ ਜੀ! ਤ੍ਰਿਲੋਚਨ ਜੀ ਮਨ ਵਿੰਨ੍ਹ ਹੋ ਜਾਣਾ ਚਾਹੀਦਾ ਹੈ ਨਾਮ ਦੇ ਨਾਲ। ਜਿਹਦਾ ਮਨ ਵਿੰਨ੍ਹਿਆ ਗਿਆ ਉਹਦੀ ਅਵਸਥਾ ਤੈਨੂੰ ਦਸਦੇ ਹਾਂ।

***ਮਨੁ ਰਾਮ ਨਾਮਾ ਬੇਧੀਅਲੇ ॥ ਅੰਗ – ੯੭੨***

ਫੇਰ ਦੇਖੋ ਕਹਿੰਦੇ, ਇੱਕ ਗਹਿਣੇ ਵਾਲਾ ਗਹਿਣੇ ਬਣਾ ਰਿਹਾ ਹੈ। ਉਹਦੇ ਨਾਲ ਬੀਬੀਆਂ ਆ ਕੇ ਗੱਲਾਂ ਕਰਦੀਆਂ ਨੇ, ਭਾਈ ਗੱਲਾਂ ਕਰ ਰਿਹਾ ਹਾਂ ਕਿ ਐਹੋ ਜਿਹਾ ਬਣਾ ਰਿਹਾ ਹੈ, ਐਹੋ ਜਿਹਾ ਬਣਾਉਣਾ ਹੈ, ਆਹ ਡਿਜ਼ਾਇਨ ਬਣਾਉਣਾ ਹੈ। ਅੱਖ ਚੁੱਕ ਕੇ ਵੀ ਦੇਖ ਲੈਂਦਾ ਹੈ ਲੇਕਿਨ ਹੱਥ ਜਿਹੜੇ ਨੇ ਉਹ ਠੱਕ-ਠੱਕ ਕਰੀ ਜਾਂਦੇ ਨੇ। ਸੋ –

***ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ ॥ ਅੰਗ – ੯੭੨***

ਜਿਹੜਾ ਗਹਿਣੇ ਬਣਾਉਂਦਾ ਹੈ ਉਹਦੇ ਚਿੱਤ ਦੇ ਵਿਚ ਉਹ ਗਹਿਣਾ ਸਮਾਇਆ ਹੋਇਆ ਹੈ। ਗੱਲਾਂਬਾਤਾਂ ਵੀ ਕਰਦਾ ਹੈ। ਤੀਸਰਾ ਕਹਿੰਦੇ –

***ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ ॥***
***ਹਸਤ ਬਿਨੋਦ ਬੀਚਾਰ ਕਰਤੀ***
***ਹੈ ਚੀਤੁ ਸੁ ਗਾਗਰਿ ਰਾਖੀਅਲੇ ॥ ਅੰਗ – ੯੭੨***

ਬੀਬੀਆਂ ਪਾਣੀ ਲੈਣ ਵਾਸਤੇ ਚਲੀਆਂ ਗਈਆਂ। ਸ਼ਹਿਰ ਦੇ ਸਰੋਵਰ ਦੇ ਵਿਚੋਂ ਪਾਣੀ ਭਰ ਲਿਆ, ਘੜੇ ਭਰ ਲਏ, ਖੂਹ ਤੋਂ ਭਰ ਲਿਆ ਤੇ ਇੱਕ ਘੜਾ ਸਿਰ ਉਤੇ ਹੈ, ਦੂਜਾ ਉਸ ਤੋਂ ਉਤੇ ਹੈ, ਇੱਕ ਹੱਥ ਵਿਚ ਹੈ ਤੇ ਇੱਕ ਕੱਛ ਵਿਚ ਹੈ। ਚਾਰ ਘੜੇ ਚੁੱਕੀਂ ਆਉਂਦੀ ਹੈ ਤੇ ਉਪਰਲੇ ਘੜੇ ਵੀ ਨੇ, ਨਾਲ ਦੀਆਂ ਸਹੇਲੀਆਂ ਨਾਲ ਹੱਸ-ਹੱਸ ਕੇ ਗੱਲਾਂ ਵੀ ਕਰਦੀ ਆਉਂਦੀ ਹੈ ਤੇ ਚਿੱਤ ਕਿੱਥੇ ਹੈ? ਕਿ ਕਿਤੇ ਗਰਦਨ ਹਿੱਲ ਕੇ ਘੜਾ ਨਾ ਗਿਰ ਜਾਵੇ।ਹੋਇਆ ਨਾ ਫੇਰ ਚਿੱਤ ਉਸ ਥਾਂ? ਕਹਿੰਦੇ ਹਾਂ। ਕਹਿੰਦੇ ਇਸੇ ਤਰ੍ਹਾਂ ਇੱਕ ਮਾਤਾ ਹੈ, ਬੱਚਾ ਉਹਨੇ ਘਰ ਵਿਚ ਪਾਇਆ ਹੋਇਆ ਹੈ, ਕੰਮ ਵੀ ਕਰਦੀ ਹੈ ਅੰਦਰ ਬਾਹਰ, ਉਸ ਤੋਂ ਬਾਅਦ ਉਹਨੂੰ ਆ ਕੇ ਝੂਟਾ ਵੀ ਦੇ ਜਾਂਦੀ ਹੈ। ਪਸ਼ੂ ਹੈ ਬਾਹਰ ਛੱਡਿਆ ਹੋਇਆ, ਗਊ ਬਾਹਰ ਛੱਡੀ ਹੋਈ ਹੈ, ਦੂਰ ਜੰਗਲ 'ਚ ਗਈ ਹੋਈ ਹੈ, ਬਛੜਾ ਘਰ ਰਹਿ ਗਿਆ, ਚੁਗਦੀ-ਚੁਗਦੀ ਫੇਰ ਰੰਭਦੀ ਹੈ, ਤੇ ਪਿੰਡ ਵਲ ਨੂੰ ਮੂੰਹ ਕਰਕੇ ਰੰਭਦੀ ਹੈ, ਕਹਿੰਦੇ, ਉਹਦੇ ਵਿੱਚ ਉਹਦੀ ਯਾਦ ਹੈ ਭੁੱਲੀ ਨਹੀਂ ਹੈ।

***ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ ॥***
***ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ ॥***
***ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ ॥***
***ਅੰਤਰਿ ਬਾਹਰਿ ਕਾਜ***
***ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ ॥***
***ਅੰਗ – ੯੭੨***

ਸੋ ਮਹਾਰਾਜ ਕਹਿਣ ਲੱਗੇ, ਦੇਖੋ ਪ੍ਰੇਮੀਓ! ਕਿਰਤ ਵੀ ਕਰਨੀ ਹੈ, ਕਾਰੋਬਾਰ ਵੀ ਕਰਨਾ ਹੈ, ਉਹਨੂੰ ਵੀ ਬੜੀ

ਈਮਾਨਦਾਰੀ ਨਾਲ ਕਰਨਾ ਹੈ। ਇਹ ਨਹੀਂ ਕਿ ਢਿੱਲਾ-ਢਿੱਲਾ ਕਰਨਾ ਹੈ, ਪੂਰਾ ਕਰਨਾ ਹੈ, ਚਿੱਤ ਦੇ ਵਿੱਚ ਪ੍ਰਮੇਸ਼ਰ ਰੱਖਣਾ ਹੈ, ਹਰ ਥਾਂ ਦੇ ਉਤੇ; ਕਹਿੰਦੇ, ਇਸ ਤੋਂ ਬਾਅਦ ਵਾਹਿਗੁਰੂ ਨੂੰ ਘਟ-ਘਟ ਦੇ ਵਿੱਚ ਵਿਆਪਕ ਜਾਣ ਕੇ, ਆਪਣੇ ਅੰਦਰ ਵੀ ਵਿਆਪਕ ਜਾਨਣਾ ਕਿ ਮੇਰੇ ਰੋਮ-ਰੋਮ ਦੇ ਅੰਦਰ ਉਹ ਸਮਾਇਆ ਹੋਇਆ ਹੈ ਫੇਰ ਉਸਦਾ ਧਿਆਨ ਪਰਪੱਕ ਕਰਕੇ ਆਪਣੇ ਅੰਦਰ, ਪਰਪੱਕ ਕਰਨ ਦਾ ਯਤਨ ਕਰਨਾ।

***ਧਾਰਨਾ - ਧਰੀਏ ਮਨ ਵਿਚ ਧਿਆਨ ਗੁਰਾਂ ਦੀ ਮੂਰਤ ਦਾ।***

***ਗੁਰ ਕੀ ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥***
***ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ ॥ ਅੰਗ - ੮੬੪***

ਕਹਿੰਦੇ, ਗੁਰੂ ਦੀ ਜੋ ਮੂਰਤ ਹੁੰਦੀ ਹੈ ਉਹਨੂੰ ਹਿਰਦੇ 'ਚ ਵਸਾ ਲਓ ਤੇ ਗੁਰੂ ਦੀ ਮੂਰਤ ਤੇ ਪ੍ਰਮੇਸ਼ਰ ਦੀ ਮੂਰਤ ਵਿੱਚ ਕੋਈ ਫਰਕ ਨਹੀਂ ਹੁੰਦਾ।

***ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ***
***ਇਕ ਵਸਤੁ ਅਨੂਪ ਦਿਖਾਈ ॥***
***ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ***
***ਨਾਨਕ ਭੇਦੁ ਨ ਭਾਈ ॥ ਅੰਗ - ੪੪੨***

ਸਾਕਾਰ ਮੂਰਤ ਪ੍ਰਮੇਸ਼ਰ ਦੀ ਗੁਰੂ ਹੋਇਆ ਕਰਦਾ ਹੈ, ਨਿਰਾਕਾਰ ਮੂਰਤ ਪ੍ਰਮੇਸ਼ਰ ਦੀ -

***ਜਿਮੀ ਜਮਾਨ ਕੇ ਬਿਖੈ ਸਮੱਸਤਿ ਏਕ ਜੋਤ ਹੈ॥***
***ਨਾ ਘਾਟ ਹੈ ਨ ਬਾਢ ਹੈ ਨਾ ਘਾਟਿ ਬਾਢਿ ਹੋਤ ਹੈ॥***
***ਅਕਾਲ ਉਸਤਤਿ***

ਜੇ ਤਾਂ ਕਿਸੇ ਦਾ ਧਿਆਨ ਇਸ ਪਰੀਪੂਰਨ ਪ੍ਰਮੇਸ਼ਰ ਦੇ ਉਤੇ ਪਿਆਰ ਪੂਰਵਕ ਲੱਗ ਜਾਵੇ ਤੇ ਖਿੱਚ ਹਿਰਦੇ 'ਚ ਪੈਦਾ ਹੋ ਜਾਵੇ ਉਹਦੀ, ਉਹ ਤਾਂ ਭਾਗਾਂ ਵਾਲਾ ਬੰਦਾ ਹੈ। ਨਹੀਂ ਤਾਂ ਇਸ ਅਵਸਥਾ ਨੂੰ ਪਹੁੰਚਣ ਵਾਸਤੇ ਪਹਿਲਾਂ ਸਾਕਾਰ ਦਾ ਧਿਆਨ ਧਰਨਾ ਪੈਂਦਾ ਹੈ, ਕਈ ਕਹਿੰਦੇ ਨੇ ਜੀ ਸਾਕਾਰ ਦੇ ਧਿਆਨ 'ਚੋਂ ਨਿਕਲਣਾ ਔਖਾ ਹੈ। ਕਰਕੇ ਨਹੀਂ ਦੇਖਿਆ, ਜੇ ਕੋਈ ਕਰਕੇ ਦੇਖੇ, ਜਿਹਦਾ ਧਿਆਨ ਧਰਦਾ ਹੈ ਉਹ ਆਪੇ ਹੀ ਬਣ ਜਾਂਦਾ ਹੈ, ਆਪ ਹੀ ਜਾਂਦਾ ਹੈ। ਉਹਨੂੰ ਪਤਾ ਹੀ ਨਹੀਂ ਰਹਿੰਦਾ ਕਿ ਮੈਂ ਕੌਣ ਹਾਂ ਤੇ ਉਹ ਕੌਣ ਹੈ। ਮਿਲ ਜਾਂਦਾ ਹੈ ਉਹਦੇ ਵਿਚ ਹੀ, ਸਮਾਪਤ ਹੋ ਜਾਂਦਾ ਹੈ। ਫਿਨਾਹ-ਫਿਲਾ ਹੋ ਜਾਂਦਾ ਹੈ। ਫਿਨਾਹ-ਫਿਲਾ ਹੋਣ ਦੇ ਨਾਲ ਉਹਦੀ ਅਵਸਥਾ ਆਪਣੇ ਆਪ ਹੀ ਉਤੇ ਚੜ੍ਹ ਜਾਂਦੀ ਹੈ। ਜਿਧਰ ਦੇਖਦਾ ਹੈ, ਗੁਰੂ ਹੀ ਨਜ਼ਰ ਆਉਂਦਾ ਹੈ -

***ਗੁਰਹਿ ਦਿਖਾਇਓ ਲੋਇਨਾ ॥ ੧ ॥ ਰਹਾਉ ॥***
***ਈਤਹਿ ਊਤਹਿ ਘਟਿ ਘਟਿ ਘਟਿ ਘਟਿ***
***ਤੂੰਹੀ ਤੂੰਹੀ ਮੋਹਿਨਾ ॥ ਅੰਗ - ੪੦੭***

ਦੂਸਰਾ ਨਜ਼ਰ ਨਹੀਂ ਆਇਆ ਕਰਦਾ ਉਹਨੂੰ। ਸੋ ਮਹਾਰਾਜ ਕਹਿਣ ਲੱਗੇ ਕਿ ਇਹ ਸਾਧਨ ਕਰਦੇ-ਕਰਦੇ ਪ੍ਰਮੇਸ਼ਰ ਦਾ ਨਾਮ ਜੋ ਗੁਰੂ ਨੇ ਮੰਤਰ ਦਿੱਤਾ ਹੈ, ਉਸਨੂੰ ਜਪਦੇ ਜਾਣਾ ਹੈ, ਉਹਦੇ ਜਪਣ ਨਾਲ ਕੀ ਹੋਏਗਾ? ਆਦਮੀ ਦੇ ਅੰਦਰ ਇਕ ਅਹੰਭਾਵ ਹੈ, ਮੈਂ ਦਾ ਭਾਵ, ਇਹ ਮੈਂ ਦਾ ਭਾਵ ਪ੍ਰਮੇਸ਼ਰ ਨੂੰ ਮਿਲਣ ਨਹੀਂ ਦਿੰਦਾ।

***ਧਨ ਪਿਰ ਕਾ ਇਕ ਹੀ ਸੰਗਿ ਵਾਸਾ***
***ਵਿਚਿ ਹਉਮੈ ਭੀਤਿ ਕਰਾਰੀ ॥ ਅੰਗ - ੧੨੬੩***

ਇਹ ਕਰਾਰੀ ਕੰਧ ਬਣੀ ਹੋਈ ਹੈ ਮੈਂ ਦੀ, ਇਹ ਟੁੱਟਦੀ ਨਹੀਂ -

***ਗੁਰਿ ਪੂਰੈ ਹਉਮੈ ਭੀਤਿ ਤੋਰੀ ਜਨ ਨਾਨਕ ਮਿਲੇ ਬਨਵਾਰੀ ॥***
***ਅੰਗ - ੧੨੬੩***

***ਹਉ ਹਉ ਭੀਤਿ ਭਇਓ ਹੈ ਬੀਚੋ***
***ਸੁਨਤ ਦੇਸਿ ਨਿਕਟਾਇਓ ॥***
***ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ ॥ ਅੰਗ - ੬੨੪***

ਦੂਰ ਲਗਦਾ ਹੈ, ਰੱਬ ਅੰਦਰ ਹੈ -

***ਸੋ ਅੰਤਰਿ ਸੋ ਬਾਹਰਿ ਅਨੰਤ ॥***
***ਘਟਿ ਘਟਿ ਬਿਆਪਿ ਰਹਿਆ ਭਗਵੰਤ ॥ ਅੰਗ - ੨੯੩***

ਪਰ ਹਉਮੈ ਦੀ ਕੰਧ ਨਹੀਂ ਟੁੱਟਦੀ, ਜਿੰਨਾਂ ਚਿਰ ਕੰਧ ਨਹੀਂ ਟੁੱਟਦੀ, ਓਨੀਂ ਦੇਰ ਤੱਕ ਦਰਸ਼ਨ ਨਹੀਂ ਹੁੰਦੇ। ਹੁਣ ਏਸ ਕੰਧ ਨੂੰ ਤੋੜਨ ਵਾਸਤੇ ਗੁਰੂ ਨੇ ਮੰਤਰ ਦੇ ਦਿੱਤਾ। ਉਸ ਮੰਤਰ ਦਾ ਜਿੰਨਾਂ ਅਸੀਂ ਜਾਪ ਕਰੀ ਜਾਵਾਂਗੇ। ਉਸ ਕੰਧ ਨੇ ਟੁੱਟਦੀ ਜਾਣਾ ਹੈ -

***ਧਾਰਨਾ - ਹਉਮੈ ਨੂੰ ਖੋਈਦੈ, ਵਾਹਿਗੁਰੂ ਮੰਤਰ ਜਪ ਕੇ।***

ਕਹਿੰਦੇ ਇਸ ਮੰਤਰ ਨੇ ਹਉਮੈ ਦਾ ਨਾਸ਼ ਕਰਨਾ ਹੈ, ਜਦੋਂ ਅੰਦਰੋਂ ਨਾਮ ਪ੍ਰਗਟ ਹੋ ਗਿਆ -

***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥***
***ਦੇਹੀ ਮਹਿ ਇਸ ਕਾ ਬਿਸ੍ਰਾਮੁ ॥***
***ਸੁੰਨ ਸਮਾਧਿ ਅਨਹਤ ਤਹ ਨਾਦ ॥***
***ਕਹਨੁ ਨ ਜਾਈ ਅਚਰਜ ਬਿਸਮਾਦ ॥***
***ਤਿਨਿ ਦੇਖਿਆ ਜਿਸੁ ਆਪਿ ਦਿਖਾਏ ॥***
***ਨਾਨਕ ਤਿਸੁ ਜਨ ਸੋਝੀ ਪਾਏ ॥ ਅੰਗ - ੨੯੩***

ਹਉਮੈ ਦਾ ਪੜਦਾ ਦੂਰ ਹੋ ਗਿਆ ਤੇ ਅਗਲੇ ਪਾਸੇ ਕੀ ਪਿਆ ਹੈ, ਨਾਮ ਪਿਆ ਹੈ। ਨਾਮ ਦੀ ਪ੍ਰਾਪਤੀ ਹੋ ਗਈ। ਕ੍ਰਿਪਾ ਹੋ ਜਾਏ, ਹਉਮੈ ਦਾ ਨਾਸ਼ ਹੋ ਜਾਏ। ਕਿਉਂਕਿ ਵਾਹਿਗੁਰੂ ਮੰਤਰ ਦੇ ਨਾਲ ਸਾਡਾ ਜਾਪ ਜਿਹੜਾ ਹੈ ਉਹ ਨਾਮ ਨਾਲ ਹੈ। ਕਈਆਂ ਦਾ ਭਰਮ ਹੁੰਦਾ ਹੈ ਕਿ ਵਾਹਿਗੁਰੂ ਨਹੀਂ ਨਾਮ ਹੈ? ਵਾਹਿਗੁਰੂ ਨਾਮ ਤੱਕ ਪਹੁੰਚਾਉਣ ਵਾਸਤੇ ਮੰਤਰ ਹੈ, ਉਹ ਮੰਤਰ ਵਾਹਿਗੁਰੂ ਦਾ ਜਿਹੜਾ ਨਾਮ ਹੈ, ਉਹ ਆਪੇ ਹੀ ਪਲਟ ਕੇ ਵਾਹਿਗੁਰੂ ਬਣ ਜਾਂਦਾ ਹੈ। ਵਿਸਮਾਦ ਹੋ ਜਾਂਦਾ ਹੈ, ਪ੍ਰੈਕਟੀਕਲ 'ਚ ਆ ਜਾਂਦਾ ਹੈ। ਵਿਸਮਾਦ ਅਵਸਥਾ 'ਚ ਪਹੁੰਚ ਜਾਂਦਾ ਹੈ, ਵਾਹ-ਵਾਹ 'ਚ ਪਹੁੰਚ ਜਾਂਦਾ ਹੈ।

***ਵਾਹੁ ਵਾਹੁ ਬਾਣੀ ਸਚੁ ਹੈ ਗੁਰਮੁਖਿ ਲਧੀ ਭਾਲਿ ॥***
***ਅੰਗ - ੫੧੪***

ਟੋਲ੍ਹ ਲਈ ਬਾਣੀ ਜਿਥੇ ਵਾਹੁ-ਵਾਹੁ ਰਹਿੰਦੀ ਹੈ। ਸੋ ਇਹ ਮੰਤਰ ਜਪ ਕੇ ਜਦੋਂ ਅੰਦਰੋਂ ਨਾਮ ਪ੍ਰਗਟ ਹੋ ਗਿਆ। ਫੇਰ ਹਉਮੈ

ਦਾ ਨਾਸ਼ ਹੋ ਗਿਆ -

*ਹਉਮੈ ਨਾਵੈ ਨਾਲਿ ਵਿਰੋਧੁ ਹੈ*
*ਦੁਇ ਨ ਵਸਹਿ ਇਕ ਠਾਇ ॥* *ਅੰਗ - ੫੬੦*

ਜਾਂ ਹਉਮੈ ਹੋਏਗੀ ਜਾਂ ਨਾਮ ਹੋਏਗਾ।

*ਹਉਮੈ ਵਿਚਿ ਸੇਵਾ ਨ ਹੋਵਈ*
*ਤਾ ਮਨੁ ਬਿਰਥਾ ਜਾਇ ॥*
*ਹਰਿ ਚੇਤਿ ਮਨ ਮੇਰੇ ਤੂ ਗੁਰ ਕਾ ਸਬਦੁ ਕਮਾਇ ॥*
*ਅੰਗ - ੫੬੦*

ਤੂੰ ਗੁਰੂ ਦੇ ਸ਼ਬਦ ਦੀ ਕਮਾਈ ਕਰ ਪ੍ਰੇਮੀਆਂ! -

*ਹੁਕਮੁ ਮੰਨਹਿ ਤਾ ਹਰਿ ਮਿਲੈ ਤਾ ਵਿਚਹੁ ਹਉਮੈ ਜਾਇ ॥*
*ਅੰਗ - ੫੬੦*

ਇਕੱਲੇ-ਇਕੱਲੇ ਸ਼ਬਦ ਦੇ ਅੰਦਰ ਨੁਸਖੇ ਨੇ, ਇੱਕ-ਇੱਕ ਅੱਖਰ ਦੇ ਅੰਦਰ। ਕਹਿੰਦੇ ਹੁਕਮ ਨੂੰ ਮੰਨ ਵਾਹਿਗੁਰੂ ਦੇ ਨੂੰ। ਫੇਰ ਕੀ ਹੋਏਗਾ, ਹੁਕਮ ਮੰਨਣ 'ਤੇ। ਕਹਿੰਦੇ ਵਾਹਿਗੁਰੂ ਮਿਲ ਜਾਏਗਾ? ਜਦੋਂ ਵਾਹਿਗੁਰੂ ਮਿਲ ਗਿਆ, ਤੂੰ ਖਤਮ ਹੋ ਗਿਆ, ਵਾਹਿਗੁਰੂ ਹੀ ਰਹਿ ਗਿਆ, ਤੂੰ ਹੀ ਵਾਹਿਗੁਰੂ ਬਣ ਜਾਏਂਗਾ?

*ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥*
*ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ ॥*
*ਅੰਗ - ੧੩੭੫*

ਕਿਉਂਕਿ ਆਪਾ ਮਿਟ ਗਿਆ, ਜਿਹੜੀ ਵਾਧੂ ਚੀਜ਼ ਲਈ ਫਿਰਦੇ ਹਾਂ ਸਰੀਰ 'ਚ, ਇਹ ਖਤਮ ਹੋ ਜਾਂਦੀ ਹੈ। ਜਦੋਂ ਤੂੰ ਆ ਜਾਂਦੀ ਹੈ, ਫੇਰ ਤੂੰ ਹੀ ਹੋ ਜਾਂਦਾ ਹੈ। ਸਾਰੇ ਤੂੰ ਹੀ ਨਜ਼ਰ ਆਉਂਦਾ ਹੈ। ਸਾਰੇ ਵਾਹਿਗੁਰੂ ਨਜ਼ਰ ਆਉਂਦਾ, ਜਦੋਂ ਵਾਹਿਗੁਰੂ ਨਜ਼ਰ ਆਉਂਦਾ ਹੈ ਫੇਰ ਆਪਣੇ ਵਿੱਚ ਵੀ ਨਜ਼ਰ ਆਉਂਦਾ ਹੈ, ਜਦੋਂ ਆਪਣੇ ਵਿੱਚ ਨਜ਼ਰ ਆਉਂਦਾ ਹੈ, ਫੇਰ ਇਹਦੇ ਵਿੱਚ ਵੀ ਵਾਹਿਗੁਰੂ ਤੇ ਬਾਹਰ ਵੀ ਵਾਹਿਗੁਰੂ, ਸਾਰੇ ਪ੍ਰਮੇਸ਼ਰ ਹੀ ਹੈ, ਹੋਰ ਹੈ ਹੀ ਨਹੀਂ ਕੋਈ। ਤੱਤ ਗਿਆਨ ਪ੍ਰਗਟ ਹੋ ਜਾਂਦਾ ਹੈ।

*ਮੰਨਹਿ ਤਾ ਹਰਿ ਮਿਲੈ ਤਾ ਵਿਚਹੁ ਹਉਮੈ ਜਾਇ ॥*
*ਅੰਗ - ੫੬੦*

*ਹਉਮੈ ਸਭੁ ਸਰੀਰੁ ਹੈ ਹਉਮੈ ਓਪਤਿ ਹੋਇ ॥* *ਅੰਗ - ੫੬੦*

ਜਿੰਨੀ ਉਤਪਤੀ ਸੰਸਾਰ ਦੀ ਹੋਈ ਹੈ, ਜਿੰਨੇ ਸਾਰੇ ਸਰੀਰ ਨਜ਼ਰ ਆਉਂਦੇ ਨੇ। ਅੱਖਾਂ ਦੇ ਨਾਲ ਸਰੀਰ ਨਜ਼ਰ ਆਉਂਦੇ ਨੇ, ਰੂਪ ਨਜ਼ਰ ਆਉਂਦੇ ਨੇ ਕਹਿੰਦੇ ਸਾਰੇ ਹਉਮੈ 'ਚੋਂ ਪੈਦਾ ਹੋਏ ਨੇ।

*ਹਉਮੈ ਵਿਚਿ ਜਗੁ ਉਪਜੈ ਪੁਰਖਾ*
*ਨਾਮਿ ਵਿਸਰਿਐ ਦੁਖੁ ਪਾਈ ॥* *ਅੰਗ - ੯੪੬*

ਹਉਮੈ 'ਚ ਸੰਸਾਰ ਦੀ ਉਤਪਤੀ ਹੋਈ ਹੈ, ਸਭ ਸਰੀਰ ਹਉਮੈ ਤੋਂ ਹੋਏ ਨੇ। ਹਉਮੈ ਹਨ੍ਹੇਰਾ ਹੈ ਵਾਹਿਗੁਰੂ ਨੂੰ ਭੁਲਾਉਣ ਵਾਲਾ -

*ਹਉਮੈ ਵਡਾ ਗੁਬਾਰੁ ਹੈ ਹਉਮੈ*
*ਵਿਚਿ ਬੁਝਿ ਨ ਸਕੈ ਕੋਇ ॥* *ਅੰਗ - ੫੬੦*

ਜਿੰਨਾਂ ਚਿਰ ਹਉਮੈ ਹੈ ਓਨਾਂ ਚਿਰ ਨਾਲ ਰਹਿੰਦੇ ਪ੍ਰਮੇਸ਼ਰ ਨੂੰ ਨਹੀਂ ਅਸੀਂ ਬੁੱਝ ਸਕਦੇ। ਗੁਰੂ ਸਾਹਿਬ ਕਹੀ ਜਾਂਦੇ ਨੇ ਇੱਕ ਗੱਲ ਤਾਂ ਮੰਨ ਲੈ ਸਾਡੀ। ਸਿੱਖ ਬਣਿਆ ਫਿਰਦਾ ਹੈ ਇੱਕ ਤਾਂ ਮੰਨ ਲੈ -

*ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ ॥*
*ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ ॥*
*ਅੰਗ - ੬੭੭*

ਐਉਂ ਮੰਨ ਲਓ ਕਿ ਜਿਧਰ ਵੀ ਮੈਂ ਦੇਖਦਾ ਹਾਂ, ਮੇਰੇ ਨਾਲ ਹੈ ਵਾਹਿਗੁਰੂ। ਜਿਧਰ ਦੇਖਦਾ ਹਾਂ, ਨਾਲ ਹੈ। ਰਾਤ ਹੈ ਦਿਨ ਹੈ, ਉਜਾੜ ਹੈ ਬੀਆਬਾਨ ਹੈ, ਸ਼ਹਿਰ ਦੀ ਬਸਤੀ ਹੈ ਉਹ ਮੇਰੇ ਨਾਲ ਹੈ। ਆਹ ਇੱਕ ਗੱਲ ਕਹਿੰਦੇ ਤੁਸੀਂ ਮੰਨ ਲਓ। ਜੇ ਇਹ ਮੰਨਣ ਦੀ ਤਾਕਤ ਪੈਦਾ ਹੋ ਜਾਵੇ ਤਾਂ ਗੁਬਾਰ ਦੂਰ ਹੋ ਜਾਂਦਾ ਹੈ। ਮਹਾਰਾਜ ਕਹਿੰਦੇ, ਗੁਬਾਰ ਜਾਂਦਾ ਨਹੀਂ ਜਦੋਂ ਤੱਕ ਪੂਰੇ ਸਾਧਨਾਂ ਵਿਚੋਂ ਨਹੀਂ ਲੰਘਦਾ। ਨਾਲ ਰਹਿੰਦੇ ਪ੍ਰਮੇਸ਼ਰ ਨੂੰ ਨਹੀਂ ਅਸੀਂ ਬੁੱਝ ਸਕਦੇ। ਹਾਕਾਂ ਮਾਰੀ ਜਾਂਦੇ ਹਾਂ ਕਿ ਰੱਬਾ! ਬਹੁੜ। ਰੱਬ ਨੇ ਕਿੱਤੋਂ ਬਹੁੜਨਾ ਹੈ, ਰੱਬ ਤਾਂ ਤੇਰੇ ਅੰਦਰ ਹੈ। ਅੰਦਰ ਹਾਕ ਮਾਰ।

*ਹਉਮੈ ਵਿਚਿ ਭਗਤਿ ਨ ਹੋਵਈ*
*ਹੁਕਮੁ ਨ ਬੁਝਿਆ ਜਾਇ ॥* *ਅੰਗ - ੫੬੦*

ਨਾ ਨਾਮ ਜਪਿਆ ਜਾਂਦਾ ਹੈ। ਨਾ ਪ੍ਰਮੇਸ਼ਰ ਦੇ ਹੁਕਮ ਦੀ ਸੋਝੀ ਪੈਂਦੀ ਹੈ।

*ਹਉਮੈ ਵਿਚਿ ਜੀਉ ਬੰਧੁ ਹੈ ਨਾਮੁ ਨ ਵਸੈ ਮਨਿ ਆਇ ॥*
*ਅੰਗ - ੫੬੦*

ਇਹ ਬੰਨ੍ਹਿਆ ਹੋਇਆ ਹੈ ਕਰਮਾਂ ਨੇ ਹਉਮੈ ਦੇ ਅੰਦਰ ਤੇ ਜੰਮਦਾ ਮਰਦਾ ਹੈ ਤੇ ਦੂਜਾ ਇਹ ਹੈ ਕਿ ਓਨਾਂ ਚਿਰ ਨਾਮ ਹਿਰਦੇ 'ਚ ਨਹੀਂ ਵਸਦਾ।

*ਨਾਨਕ ਸਤਗੁਰਿ ਮਿਲਿਐ ਹਉਮੈ ਗਈ*
*ਤਾ ਸਚੁ ਵਸਿਆ ਮਨਿ ਆਇ ॥*
*ਸਚੁ ਕਮਾਵੈ ਸਚਿ ਰਹੈ ਸਚੇ ਸੇਵਿ ਸਮਾਇ ॥*
*ਅੰਗ - ੫੬੦*

ਜਦੋਂ ਸਤਿਗੁਰੂ ਮਿਲ ਗਿਆ, ਓਸ ਵੇਲੇ ਉਹਨੇ ਮੰਤਰ ਦੇ ਦਿੱਤਾ। ਮੰਤਰ ਦਾ ਜਾਪ ਕਰਕੇ ਸਾਡੀ ਹਉਮੈ ਦਾ ਨਾਸ਼ ਹੋ ਗਿਆ। ਫੇਰ ਸੱਚ ਦੀ ਕਮਾਈ ਕਰਦਾ ਹੈ ਤੇ ਵਾਹਿਗੁਰੂ 'ਚ ਹੀ ਰਹਿੰਦਾ ਹੈ ਹਰ ਵਕਤ। ਉਹਦੀ ਸੇਵਾ ਕਰਕੇ ਉਹਦੇ 'ਚ ਹੀ ਸਮਾਅ ਜਾਂਦਾ ਹੈ।

ਸੋ ਗੁਰੂ ਤੀਸਰੇ ਪਾਤਸ਼ਾਹ ਕਹਿਣ ਲੱਗੇ, ਭਾਈ ਜਵੰਦਾ, ਭਾਈ ਲਾਲੂ ਤੁਹਾਨੂੰ ਤਿੰਨ ਰਹਿਤਾਂ ਤਾਂ ਇਹ ਦੱਸ ਦਿੱਤੀਆਂ। ਪਹਿਲੀ ਸੇਵਾ ਦੀ ਦੱਸੀ ਹੈ, ਦੂਜੀ ਚਿੱਤ ਦੀ ਇਕਾਗਰਤਾ ਦੀ ਦੱਸੀ ਹੈ, ਤੀਸਰੀ ਤੁਹਾਨੂੰ ਦੱਸੀ ਹੈ ਕਿ ਕਿਸ ਤਰ੍ਹਾਂ ਦੇ ਨਾਲ ਤੁਸੀਂ ਪ੍ਰਮੇਸ਼ਰ ਦੀ ਯਾਦ ਦੇ ਵਿਚ ਰਹਿਣਾ ਹੈ। ਚੌਥਾ ਤੁਹਾਨੂੰ ਨਾਲ ਜੁਗਤ ਦੱਸੀ ਹੈ ਕਿ ਹਉਮੈ ਰਹਿਤ ਹੋ ਕੇ ਕੰਮ ਕਰਨਾ ਹੈ ਤੇ ਹੁਣ ਪੰਜਵਾਂ ਜੋ ਉਪਦੇਸ਼ ਹੈ ਉਹ ਇਹ ਹੈ ਕਿ ਹਉਮੈ ਰਹਿਤ ਹੋ ਕੇ ਪਰਉਪਕਾਰ ਕਰੋ, ਕਿਉਂਕਿ ਜਦੋਂ ਗੁਰਮੁਖ ਅਵਸਥਾ ਆਉਂਦੀ ਹੈ ਤਾਂ ਉਹ ਆਪਣੇ ਵਾਸਤੇ ਨਹੀਂ ਜੀਉਂਦਾ, ਫੇਰ ਉਹ ਸੰਸਾਰ ਵਾਸਤੇ ਜੀਉਂਦਾ ਹੈ -

*ਧਾਰਨਾ - ਕਰਦਾ ਪਰਉਪਕਾਰ*
*ਗੁਰਮੁਖ ਪਿਆਰਾ-ਗੁਰਮੁਖ ਪਿਆਰਾ।*
*ਬ੍ਰਹਮ ਗਿਆਨੀ ਪਰਉਪਕਾਰ ਉਮਾਹਾ ॥*
*ਅੰਗ - ੨੭੩*

ਚਸ਼ਮਾ ਚੱਲ ਪੈਂਦਾ ਹੈ, ਬ੍ਰਹਮਗਿਆਨੀ ਦੇ ਕਰਤੱਬਾਂ ਦੇ ਵਿਚ ਪਰਉਪਕਾਰ ਦਾ। ਦੂਸਰਿਆਂ ਦਾ ਭਲਾ ਕਰਨਾ। ਸੋ ਮਹਾਰਾਜ ਕਹਿੰਦੇ, ਪਰਉਪਕਾਰ ਬਹੁਤ ਕਿਸਮ ਦਾ ਹੈ। ਪਹਿਲਾਂ ਤਾਂ ਇਹ ਹੈ ਕਿ ਆਪਣੀ ਕਮਾਈ ਕਰਕੇ, ਉਹਦੇ ਵਿਚੋਂ ਹਿੱਸਾ ਕੱਢਣਾ। ਬੀਮਾਰ ਨੇ, ਦੁਖੀ ਨੇ, ਭੁੱਖੇ ਨੇ, ਭੁੱਖਿਆਂ ਨੂੰ ਅੰਨ੍ਹ ਦੇਣਾ। ਨੰਗਿਆਂ ਨੂੰ ਵਸਤਰ ਦੇਣੇ, ਬੀਮਾਰਾਂ ਨੂੰ ਦਵਾਈ ਦੇਣੀ। ਇਹ ਕਹਿੰਦੇ ਧਨ ਦਾ ਪਰਉਪਕਾਰ ਹੈ। ਵਿਦਿਆਲੇ ਖੋਲ੍ਹਣੇ, ਮੱਤ ਦੇਣੀ, ਦੂਰ-ਦੂਰ ਜਾ ਕੇ ਹਰੀ ਦਾ ਜਸ ਸਰਵਣ ਕਰਾਉਣਾ, ਇਸੇ ਤਰ੍ਹਾਂ ਦੂਸਰਾ ਪਰਉਪਕਾਰ ਹੋਇਆ ਕਰਦਾ ਹੈ ਮਨ ਦਾ। ਮਨ ਦਾ ਪਰਉਪਕਾਰ ਬਿਲਕੁਲ ਸਾਵਧਾਨ ਹੋ ਕੇ ਕਰਨਾ ਹੈ ਤੇ ਹਮੇਸ਼ਾ ਸੰਸਾਰ ਦਾ ਭਲਾ ਮੰਗਣਾ ਹੈ। ਰੋਜ਼ ਕਹਿਣਾ ਹੈ ਕਿ -

*ਨਾਨਕ ਨਾਮ ਚੜ੍ਹਦੀ ਕਲਾ।*
*ਤੇਰੇ ਭਾਣੇ ਸਰਬੱਤ ਕਾ ਭਲਾ।*

ਜੇ ਅਸੀਂ ਸਾਰੇ ਕਹਿ ਦੇਈਏ ਨਾ ਕਿ ਜਿੰਨੇ ਅਰਦਾਸ 'ਚ ਆਉਂਦੇ ਹਾਂ, ਆਹ ਰੌਲੇ-ਗੌਲੇ ਸਾਰੇ ਵਾਹਿਗੁਰੂ ਖਤਮ ਕਰ ਦੇਵੇ। ਅਸੀਂ ਕਹਿੰਦੇ ਨਹੀਂ ਹੈਗੇ, ਐਵੇਂ ਹੀ ਕਹਿ ਦਿੰਦੇ ਹਾਂ ਉਤੋਂ-ਉਤੋਂ। ਸੱਚਮੁਚ ਨਹੀਂ ਕਹਿੰਦੇ, ਜੇ ਕਿਤੇ ਸੱਚਮੁੱਚ ਮਨ ਦੇ ਨਾਲ, ਅਸੀਂ ਤਾਕਤ ਦੇ ਨਾਲ ਇਕਾਗਰ ਚਿੱਤ ਹੋ ਕੇ ਕਹੀਏ, ਵਾਹਿਗੁਰੂ ਬੋਲਾ ਤਾਂ ਨਹੀਂ ਹੈ। ਮੇਰੇ ਪਿਆਰੇ ਮੈਨੂੰ ਕਹਿੰਦੇ ਨੇ ਸਭ ਦਾ ਭਲਾ ਕਰ। ਸੋ ਮਨ ਦੇ ਨਾਲ ਭਲਾ ਕਰਨਾ। ਮਨ ਦੇ ਨਾਲ ਦੂਜੇ ਦੀ ਅਛਿਆਈ ਲੋਚਣੀ, ਚੜ੍ਹਦੀ ਕਲਾ ਨੂੰ ਸੋਚਣਾ। ਗਿਰਾਵਟ ਨਹੀਂ ਕਰਨੀ ਕਿ ਇਹਦਾ ਬੇੜਾ ਬਹਿ ਜਾਵੇ, ਮਰ ਜਾਣ ਇਹਦੇ ਫਲਾਣੇ। ਇਹਦੇ ਵਰਗਾ ਪਾਪ ਕੋਈ ਨਹੀਂ। ਉਹਦਾ ਭਲਾ ਲੋਚਣਾ, ਮਨ ਨੇ ਕਰਨਾ ਤਾਂ ਕੁਛ ਨਹੀਂ ਇੱਕ ਖਿਆਲ ਹੀ ਪੈਦਾ ਕਰਨਾ ਹੈ, ਉਹ ਖਿਆਲ ਵੀ ਪਰਉਪਕਾਰ ਹੈ। ਬੁੱਧੀ ਦਾ ਪਰਉਪਕਾਰ ਹੁੰਦਾ ਹੈ। ਆਪਣੀ ਬੁੱਧੀ ਦੇ ਨਾਲ ਜੇ ਤੂੰ ਕੁਛ ਜਾਣਦਾ ਹੈਂ -

*ਜੇ ਗੁਣ ਹੋਵਨ੍ਹਿ ਸਾਜਨਾ ਮਿਲਿ ਸਾਝ ਕਰੀਜੈ ॥*
*ਅੰਗ - ੭੬੬*

ਉਨ੍ਹਾਂ ਨੂੰ ਲਕੋ ਕੇ ਨਾ ਬੈਠੀਂ, ਸਾਂਝ ਕਰ ਲੈ ਸਾਰਿਆਂ ਨਾਲ। ਸਾਂਝ ਕਰਕੇ ਆਪਣਾ ਜੋ ਤੇਰੇ ਅੰਦਰ ਹੈਗਾ, ਉਹ ਦੱਸ ਦੇ ਦੂਜਿਆਂ ਨੂੰ। ਜੇ ਤੂੰ ਕੁਛ ਜਾਣਦਾ ਹੈਂ ਤਾਂ ਸਮਝਾ ਦੇ ਕਿ ਪ੍ਰੇਮੀਆਂ! ਗਲਤੀ ਖਾਵੋਂਗੇ, ਆਹ ਕੰਮ ਨਾ ਕਰੋ ਇਹ ਤੁਹਾਨੂੰ ਘਾਟੇ 'ਚ ਲਿਜਾਏਗਾ। ਇਹ ਬੁੱਧੀ ਦਾ ਦਾਨ ਹੋਇਆ ਕਰਦਾ ਹੈ। ਅਨਪੜ੍ਹ ਨੂੰ ਪੜ੍ਹਾ ਦੇਣਾ, ਰੂਹਾਨੀ ਵਿਦਿਆ ਦੀ ਜਾਚ ਸਿਖਾ ਦੇਣੀ।

ਤੀਸਰਾ ਹੋਇਆ ਕਰਦਾ ਹੈ - ਚਿੱਤ ਦਾ ਪਰਉਪਕਾਰ। ਦੂਜਿਆਂ ਸਾਰਿਆਂ ਨੂੰ ਖੁਸ਼ੀ ਵਿੱਚ ਲੈ ਕੇ ਜਾਣਾ। ਖੁਸ਼ੀ ਦੇਣੀ। ਐਸੇ ਬਚਨ ਬੋਲਣੇ, ਜਿਹਭਾ ਦਾ ਪਰਉਪਕਾਰ ਬਚਨ ਦਾ ਕਿ ਦੂਜੇ ਦਾ ਟੁੱਟਦਾ-ਟੁੱਟਦਾ ਦਿਲ ਖੜ੍ਹ ਜਾਏ। ਇਹ ਨਹੀਂ ਕਿ ਉਹਨੂੰ ਥੱਲੇ ਕਰ ਦਿਓ, ਫਿਕਰ 'ਚ ਪਾ ਦਿਓ। ਫਿਕਰ ਦੀ ਜੇ ਗੱਲ ਵੀ ਦੱਸਣੀ ਹੈ ਤਾਂ ਕਿਸੇ ਹਿਸਾਬ ਨਾਲ ਦੱਸਣੀ ਚਾਹੀਦੀ ਹੈ ਕਿ ਕਿਤੇ ਇਹਦਾ ਮਨ ਫਿਕਰ 'ਚ ਨਾ ਪੈ ਜਾਏ, ਮੇਰੀ ਗੱਲ ਸੁਣ ਕੇ। ਸੋ ਇਹ ਵੀ ਉਪਕਾਰ ਹੈ। ਇਸ ਤੋਂ ਅੱਗੇ ਸਾਰਿਆਂ ਨਾਲੋਂ ਵੱਡੇ ਮਹਾਰਾਜ ਨੇ ਉਪਕਾਰ ਕਹੇ ਨੇ ਕਿ ਅੰਨ੍ਹ ਦਾਨ, ਭੁੱਖੇ ਨੂੰ ਪ੍ਰਸ਼ਾਦਾ ਛਕਾ ਦੇਣਾ, ਵੇਲੇ-ਕੁਵੇਲੇ ਵੀ ਪ੍ਰਸ਼ਾਦਾ ਛਕਾ ਦੇਣਾ। ਉਹ ਬਹੁਤ ਭਾਰੀ ਉਪਕਾਰ ਹੈ। ਉਹਦੇ ਵਾਸਤੇ ਗੁਰੂ ਕੇ ਲੰਗਰ ਦਿਨ ਰਾਤ ਚਲਦੇ ਨੇ, ਉਥੇ ਤੁਸੀਂ ਇਕੱਠਾ ਕਰਕੇ ਦਿੰਦੇ ਓਂ, ਕੋਈ ਕੁਛ ਦਿੰਦਾ ਹੈ, ਕੋਈ ਕੁਛ ਦਿੰਦਾ ਹੈ। ਕੌਣ ਛਕਦਾ ਹੈ ਪ੍ਰਸ਼ਾਦੇ ਆ ਕੇ, ਲੋੜਵੰਦ ਆਉਂਦੇ ਨੇ, ਉਨ੍ਹਾਂ ਨੂੰ ਪਤਾ ਹੈ ਕਿ ਗੁਰੂ ਨਾਨਕ ਦਾ ਘਰ ਸਭ ਵਾਸਤੇ ਖੁਲ੍ਹਾ ਹੈ, ਜਦੋਂ ਜੀਅ ਕਰਦਾ ਹੈ ਇਸ ਤਰ੍ਹਾਂ ਆ ਕੇ ਛਕ ਲੈਂਦੇ ਨੇ, ਜਿਵੇਂ ਆਪਣਾ ਹੀ ਘਰ ਹੁੰਦਾ ਹੈ। ਹੋਟਲ ਨਹੀਂ ਹੈ ਕੋਈ ਕਿ ਆਰਡਰ ਦੇਣਾ ਪੈਣਾ ਹੈ। ਜਿੰਨੇ ਆਉਂਦੇ ਨੇ ਓਨਾਂ ਹੀ ਪ੍ਰਸ਼ਾਦਾ ਤਿਆਰ ਹੋ ਕੇ ਆ ਜਾਂਦਾ ਹੈ। ਸੋ ਦੂਸਰਾ ਮਹਾਰਾਜ ਕਹਿੰਦੇ ਜਿਹੜਾ ਸਾਰਿਆਂ ਨਾਲੋਂ ਸ਼੍ਰੋਮਣੀ ਪਰਉਪਕਾਰ ਹੈ ਉਹ ਹੈ ਕਿ ਕਿਸੇ ਭੁੱਲੇ ਹੋਏ ਨੂੰ ਪ੍ਰਮੇਸ਼ਰ ਦਾ ਰਾਹ ਦੱਸ ਦੇਣਾ ਤੇ ਆਪਣੀ ਸ਼ਕਤੀ ਦੇ ਨਾਲ, ਆਪਣੀ ਭਾਵਨਾ ਦੇ ਨਾਲ ਆਪਣਾ ਸਮਾਂ ਖਰਚ ਕੇ ਵੀ ਉਹਨੂੰ ਸਿੱਧੇ ਰਾਹ 'ਤੇ ਲਿਆ ਕੇ ਸ਼ਾਂਤੀ ਦਾ ਮਾਰਗ, ਪ੍ਰਮੇਸ਼ਰ ਦਾ ਨਾਲ ਜਪਣ ਲਾ ਦੇਣਾ। ਕਹਿੰਦੇ, ਉਹ ਜਿਹੜਾ ਪਰਉਪਕਾਰ ਕਰਦੇ ਨੇ, ਉਹ ਬਖਸ਼ੀਆਂ ਹੋਈਆਂ ਰੂਹਾਂ ਕਰ ਸਕਦੀਆਂ ਨੇ। ਦੂਜਿਆਂ ਦੇ ਵਸ ਵਿੱਚ ਨਹੀਂ ਹੈ, ਕਿਉਂਕਿ ਉਨ੍ਹਾਂ ਦੇ ਵਿੱਚ ਸ਼ਕਤੀ ਹੁੰਦੀ ਹੈ ਜਿਹਨੂੰ ਜੀਅ ਦਾਨ ਕਹਿੰਦੇ ਨੇ। ਉਹ ਆਉਂਦੇ ਨੇ ਸੰਸਾਰ ਉਤੇ ਨਿੱਤ ਅਵਤਾਰ ਹੋ ਕੇ -

*ਜਨਮ ਮਰਣ ਦੁਹਹੂ ਮਹਿ ਨਾਹੀ*
*ਜਨ ਪਰਉਪਕਾਰੀ ਆਏ ॥*
*ਜੀਅ ਦਾਨੁ ਦੇ ਭਗਤੀ ਲਾਇਨਿ*
*ਹਰਿ ਸਿਉ ਲੈਨਿ ਮਿਲਾਏ ॥ ਅੰਗ - ੭੪੯*

ਸੋ ਮਹਾਰਾਜ ਕਹਿੰਦੇ ਜਿਹੜਾ ਪਰਉਪਕਾਰ ਕਰਨਾ ਹੈ ਇਹ ਜੀਵਨ ਦੀ ਸਫਲਤਾ ਹੈ। ਜਿਹੜਾ ਪਰਉਪਕਾਰ ਨਹੀਂ ਕਰਦਾ, ਉਹ ਜੀਉਂਦਾ ਨਹੀਂ ਹੈ ਬੰਦਾ, ਮਰਿਆ ਹੋਇਆ ਬੰਦਾ ਹੈ -

*ਧਾਰਨਾ - ਮਿਰਤਕ ਕਹੀਏ ਨਾਨਕਾ,*
*ਜਿਹ ਪ੍ਰੀਤ ਨਹੀਂ ਭਗਵੰਤ।*

*ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ ॥*
*ਮਿਰਤਕ ਕਹੀਅਹਿ ਨਾਨਕਾ*
*ਜਿਹ ਪ੍ਰੀਤਿ ਨਹੀ ਭਗਵੰਤ ॥ ਅੰਗ - ੨੫੩*

ਜਿਹਦੇ ਮਨ 'ਚ ਰੱਬ ਦਾ ਪਿਆਰ ਨਹੀਂ, ਉਹ ਦੂਸਰੇ ਦਾ ਭਲਾ ਨਹੀਂ ਕਰ ਸਕਿਆ ਕਰਦਾ। ਪਰਉਪਕਾਰ ਕਰ ਹੀ ਨਹੀਂ ਸਕਦਾ। ਪਰਉਪਕਾਰ ਓਹੀ ਕਰਦਾ ਹੈ, ਜਿਹਦੇ ਹਿਰਦੇ ਦੇ ਅੰਦਰ ਪ੍ਰਮੇਸ਼ਰ ਦਾ ਪਿਆਰ ਪੈਦਾ ਹੋਵੇ। ਉਹ ਆਪਣਾ ਸਮਾਂ ਦੂਸਰਿਆਂ ਵਾਸਤੇ ਦਿੰਦਾ। ਆਪਣੀ ਖੇਚਲ, ਆਪਣੀ ਮਿਹਨਤ, ਆਪਣਾ ਧਨ, ਆਪਣੀ ਅਕਲ ਦੂਸਰਿਆਂ ਵਾਸਤੇ ਦਿੰਦਾ ਹੈ। ਕਿਉਂਕਿ ਉਹਦੇ ਅੰਦਰ ਪਿਆਰ ਹੈ ਸੰਸਾਰ ਦਾ, ਵਾਹਿਗੁਰੂ ਦਾ ਪਿਆਰ ਹੈ। ਵਾਹਿਗੁਰੂ ਘਟ-ਘਟ 'ਚ ਵਿਆਪਕ ਹੈ, ਸਭ ਦੇ ਅੰਦਰ ਹੈ। ਸੋ ਮਹਾਰਾਜ ਕਹਿੰਦੇ ਜਿਹਦੇ ਅੰਦਰ ਇਹ ਨਹੀਂ ਹੈ -

***ਮਿਥਿਆ ਤਨ ਨਹੀ ਪਰਉਪਕਾਰਾ ॥ ਅੰਗ - ੨੬੯***

ਉਹਦਾ ਤਾਂ ਤਨ ਮਿਥਿਆ ਜਾਣੋ, ਕਿਸੇ ਕੰਮ ਦਾ ਨਹੀਂ। ਇਸ ਤਰ੍ਹਾਂ ਦੇ ਨਾਲ ਆਪ ਨੇ ਉਪਦੇਸ਼ ਦਿੱਤੇ। ਅਖੀਰ ਦੇ ਵਿਚ ਮਹਾਰਾਜ ਨੇ ਕਿਹਾ ਦੇਖੋ, ਭਾਈ ਲਾਲੂ ਇੱਕ ਤੁਹਾਨੂੰ ਬਾਤ ਦਸਦੇ ਹਾਂ, ਕਿਰਤ ਕਰੋ, ਜੇ ਤਾਂ ਗੁਰੂ ਦੇ ਦਰਸ਼ਨ ਰੋਜ਼ ਕਰ ਸਕਦਾ ਹੈ ਆਦਮੀ, ਰੋਜ਼ ਕਰੋ। ਜੇ ਨਹੀਂ ਰੋਜ਼ ਕਰ ਸਕਦਾ, ਤੀਸਰੇ ਦਿਨ ਕਰੋ। ਤੀਸਰੇ ਦਿਨ ਨਹੀਂ ਕਰ ਸਕਦਾ, ਸੱਤਵੇਂ ਦਿਨ ਜ਼ਰੂਰ ਮਹਾਤਮਾ ਕੋਲ ਜਾਣਾ ਚਾਹੀਦਾ ਹੈ। ਜੇ ਸੱਤਵੇਂ ਦਿਨ ਨਹੀਂ ਜਾ ਸਕਦਾ ਤਾਂ ਪੰਦਰਾਂ ਦਿਨ ਬਾਅਦ ਦਰਸ਼ਨ ਕਰੋ, ੧੫ ਦਿਨਾਂ ਬਾਅਦ ਨਹੀਂ ਜਾ ਸਕਦਾ, ਫੇਰ ਮਹੀਨੇ ਬਾਅਦ ਜ਼ਰੂਰ ਕਰੋ, ਜੇ ਮਹੀਨੇ ਬਾਅਦ ਨਹੀਂ ਹੁੰਦਾ ਫੇਰ ਤੀਸਰੇ ਮਹੀਨੇ ਕਰੋ, ਤੀਸਰੇ ਮਹੀਨੇ ਵੀ ਨਹੀਂ ਹੁੰਦਾ ਛਿਮਾਹੀ 'ਚ ਜ਼ਰੂਰ ਕਰੋ, ਕਿੰਨਾ ਹੀ ਦੂਰ ਹੋਵੇ ਛਿਮਾਹੀ ਦੇ ਅੰਦਰ ਸਮਾਂ ਕੱਢ ਕੇ ਆਓ, ਕਿਉਂਕਿ ਉਹਦੀ ਸੂਈ ਲੱਗੀ ਰਹਿਣੀ ਹੈ ਹਰ ਵਕਤ ਗੁਰੂ ਨਾਲ। ਜੇ ਇਹ ਵੀ ਨਹੀਂ ਹੁੰਦਾ ਫੇਰ ਸਾਲਾਨਾ ਜਿਹੜੇ ਜੋੜ ਮੇਲੇ ਕਰਦੇ ਉਨ੍ਹਾਂ ਦੇ ਉਤੇ ਜ਼ਰੂਰ ਪਹੁੰਚਣਾ ਚਾਹੀਦਾ ਹੈ। ਜੇ ਭਾਈ ਇਹ ਵੀ ਨਹੀਂ ਹੁੰਦਾ, ਦੋ ਤਿੰਨ ਸਾਲ ਨਹੀਂ ਪਹੁੰਚ ਸਕਿਆ, ਫੇਰ ਕਹਿੰਦੇ ਉਹਦਾ ਜਿਹੜਾ ਰੂਹਾਨੀਅਤ ਦਾ ਜਗਦਾ ਲੈਂਪ ਹੈ ਨਾ ਅੰਦਰ, ਜੋਤ ਹੈ ਜਿਹੜੀ ਜਗਦੀ ਫੇਰ ਕਹਿੰਦੇ ਉਹਦੇ ਦੁਆਲੇ ਕਾਈ ਆ ਜਾਂਦੀ ਹੈ, ਫੇਰ ਹੌਲੀ-ਹੌਲੀ ਬੁੱਝ ਜਾਂਦੀ ਹੈ, ਫੇਰ ਨਹੀਂ ਉਹ ਚੱਲਿਆ ਕਰਦੀ। ਇਸ ਵਾਸਤੇ ਸਤਿਸੰਗ ਬੜਾ ਜ਼ਰੂਰੀ ਹੈ। ਸੋ ਤੁਸੀਂ ਕਿਰਤ ਵੀ ਕਰੋ, ਸਤਿਸੰਗ ਵੀ ਕਰੋ। ਸੋ ਇਸ ਤਰ੍ਹਾਂ ਮਹਾਰਾਜ ਜੀ ਦੇ ਚਰਨਾਂ ਤੇ ਮਸਤਕ ਨਿਵਾਇਆ, ਕ੍ਰਿਤ-ਕ੍ਰਿਤ ਹੋ ਗਏ, ਰੋਮ-ਰੋਮ ਦੇ ਅੰਦਰੋਂ ਵਾਹਿਗੁਰੂ-ਵਾਹਿਗੁਰੂ ਦੀ ਧੁਨੀ ਚਲ ਰਹੀ ਹੈ। ਮਹਾਰਾਜ ਜੀ ਨੇ ਸਭ ਜੁਗਤਾਂ ਦੱਸ ਦਿੱਤੀਆਂ ਕਿ ਕਿਸ ਤਰ੍ਹਾਂ ਦੇ ਨਾਲ ਤੁਹਾਡੇ ਮਨ ਦੇ ਅੰਦਰ ਤਰੱਕੀ ਹੋਏਗੀ। ਕਿਸ ਤਰ੍ਹਾਂ ਨਾਮ ਨੇ ਪ੍ਰਵੇਸ਼ ਕਰਨਾ ਹੈ, ਕਿਸ ਤਰ੍ਹਾਂ ਨਾਮ ਨੇ ਉਡਾਰੀ ਅੰਦਰ ਮਾਰਨੀ ਹੈ। ਸੋ ਜਾਓ ਹੁਣ ਮਿਹਨਤ ਕਰੋ, ਕਿਰਤ ਵੀ ਕਰ ਤੇ ਪਰਉਪਕਾਰ ਵੀ ਕਰੋ। ਜੋ ਅਸੀਂ ਰਹਿਤਾਂ ਦੱਸੀਆਂ ਨੇ, ਉਨ੍ਹਾਂ ਦੇ ਉਤੇ ਤੁਸੀਂ ਚੱਲੋ। ਇਹ ਰੂਹਾਨੀ ਰਹਿਤਾਂ ਨੇ, ਜਿਹੜੀਆਂ ਤੁਹਾਨੂੰ ਪ੍ਰਮੇਸ਼ਰ ਦੇ ਨਾਲ ਇਕਮਿਕ ਕਰਨਗੀਆਂ। ਸੋ ਇਸ ਤਰ੍ਹਾਂ ਦੇ ਨਾਲ ਆਪ ਕਾਰੋਬਾਰ ਕਰਦੇ ਹੋਏ ਸਮੇਂ-ਸਮੇਂ ਸਿਰ ਗੁਰੂ ਮਹਾਰਾਜ ਦੇ ਦਰਸ਼ਨ ਕਰਨ ਵਾਸਤੇ ਆਉਂਦੇ ਨੇ। ਖੇਚਲ ਝੱਲ ਕੇ ਵੀ ਆਉਂਦੇ ਨੇ ਤੇ ਅਵਸਥਾ ਕਿੰਨੀ ਰੂੜ੍ਹ ਹੋ ਗਈ ਕਿ ਨਾਮ ਜਪਦੇ-ਜਪਦੇ ਪਰਮ ਪਦਵੀ ਦੀ ਪ੍ਰਾਪਤੀ ਹੋ ਗਈ ਤੇ ਬ੍ਰਹਮਗਿਆਨ ਦੇ ਵਿੱਚ ਬਿਰਤੀ ਪਹੁੰਚ ਗਈ ਤੇ ਸਦਾ ਵਾਸਤੇ ਅਮਰ ਹੋਏ।

ਇਹ ਤਿੰਨੋ ਪਰਉਪਕਾਰੀ ਮਸ਼ਹੂਰ ਸੀਗੇ। ਕਿਸੇ ਦਾ ਕੋਈ ਕੰਮ ਪੈ ਜਾਏ ਦੌੜ ਕੇ ਜਾਂਦੇ ਸੀ। ਉਹਦੇ ਨਾਲ ਕੀ ਹੋਇਆ ਨਾਲੇ ਤਾਂ ਆਪ ਤਰੇ ਤੇ ਨਾਲੇ ਅਨੇਕਾਂ ਦਾ ਉਧਾਰ ਕਰਕੇ ਗੁਰੂ ਦੀ ਚਰਨ ਸ਼ਰਨ ਪਰੇਰ-ਪਰੇਰ ਕੇ ਲਿਆਉਂਦੇ ਰਹੇ ਤੇ ਉਨ੍ਹਾਂ ਸਾਰਿਆਂ ਦਾ ਉਧਾਰ ਕਰਿਆ। ਗੁਰੂ ਮਹਾਰਾਜ ਨੇ ਕਿਹਾ ਕਿ ਪ੍ਰੇਮੀਓ! ਹੁਣ ਤੁਸੀਂ ਆਪਣੀ ਸੰਗਤ ਬਣਾਓ। ਸੰਗਤ ਕਰਿਆ ਕਰੋ, ਉਥੇ ਜੋੜਿਆ ਕਰੋ ਹੁਣ ਸੰਗਤ ਨੂੰ ਕਿਸੇ ਤਿਥ ਤਿਉਹਾਰ ਤੇ ਇੱਥੇ ਲੈ ਕੇ ਆਇਆ ਕਰੋ ਕਿਉਂਕਿ ਗੁਰੂ ਦੀ ਜੋਤ ਉਨ੍ਹਾਂ ਦੇ ਵਿਚ ਜਗਮਗ-ਜਗਮਗ ਕਰਨ ਲੱਗ ਗਈ ਸੀ। ਸੋ ਤਿੰਨੋ ਤਿੰਨੋ ਪਰਉਪਕਾਰੀ ਆਪਣਾ ਕਾਰੋਬਾਰ ਵੀ ਕਰਦੇ ਰਹੇ ਤੇ ਗੁਰੂ ਦਾ ਜੋ ਉਪਦੇਸ਼ ਸੀ, ਦੱਸੀਆਂ ਹੋਈਆਂ ਰਹਿਤਾਂ ਉਨ੍ਹਾਂ ਨੂੰ ਪੂਰੀ ਤਰ੍ਹਾਂ ਕਮਾ ਕੇ ਸਦਾ ਵਾਸਤੇ ਅਮਰ ਹੋ ਕੇ ਅੱਜ ਗੁਰਸਿੱਖੀ ਦੇ ਮੰਡਲ ਦੇ ਅੰਦਰ ਸੂਰਜ ਵਾਂਗੂੰ ਚਮਕ ਰਹੇ ਨੇ। ਸੋ ਆਪ ਤਰੇ, ਅਤੇ ਦੂਸਰਿਆਂ ਨੂੰ ਵੀ ਤਾਰਦੇ ਨੇ। ਸੰਸਾਰ ਦੇ ਉਤੇ ਉਨ੍ਹਾਂ ਦਾ ਆਉਣਾ ਧੰਨ ਹੈ। ਜਿਹੜੇ ਦੂਸਰੇ ਨੇ ਮਹਾਰਾਜ ਕਹਿੰਦੇ ਉਹ ਕਾਹਤੋਂ ਆਏ ਨੇ -

***ਜਿਨੀ ਐਸਾ ਹਰਿ ਨਾਮੁ ਨ ਚੇਤਿਓ***
***ਸੇ ਕਾਹੇ ਜਗਿ ਆਏ ਰਾਮ ਰਾਜੇ ॥ ਅੰਗ - ੪੫੦***

ਉਨ੍ਹਾਂ ਦੇ ਆਉਣ ਦਾ ਕੀ ਫਾਇਦਾ ਸੀ। ਉਹ ਤਾਂ ਨਾ ਹੀ ਆਉਂਦੇ ਚੰਗਾ ਸੀ।

***ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ ॥***
***ਬਿਧਵਾ ਕਸ ਨ ਭਈ ਮਹਤਾਰੀ ॥ ੧ ॥***
***ਜਿਹ ਨਰ ਰਾਮ ਭਗਤਿ ਨਹਿ ਸਾਧੀ ॥***
***ਜਨਮਤ ਕਸ ਨ ਮੁਓ ਅਪਰਾਧੀ ॥ ਅੰਗ - ੩੨੮***

ਕਹਿੰਦੇ, ਜੀਉਂਦਾ ਹੀ ਮਰ ਜਾਂਦਾ ਤੇਰੇ ਜੀਵਨ ਦਾ ਕੀ ਫਾਇਦਾ ਸੀ। ਫਾਇਦਾ ਉਨ੍ਹਾਂ ਦਾ ਹੁੰਦਾ ਹੈ ਜਿਹੜੇ ਆਪ ਨਾਮ ਜਪਦੇ ਨੇ, ਫੇਰ ਨਾਮ ਨੂੰ ਜਪਾਉਂਦੇ ਨੇ। ਪਦਵੀ ਕਿੱਡੀ ਹੁੰਦੀ ਹੈ-

***ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ***
***ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥ ਅੰਗ - ੩੦੬***

***ਧਾਰਨਾ - ਆਪ ਤਰਦੇ ਤੇ ਅਨੇਕਾਂ ਤਾਈਂ ਤਾਰਦੇ,***
***ਜਗ ਉਤੇ ਆਉਣਾ ਧੰਨ ਹੈ।***

***ਸੁਨਤ ਕਮਾਵਤ ਹੋਤ ਉਧਾਰ ॥***
***ਆਪਿ ਤਰੈ ਲੋਕਹ ਨਿਸਤਾਰ ॥***
***ਸਫਲ ਜੀਵਨੁ ਸਫਲੁ ਤਾ ਕਾ ਸੰਗੁ ॥***
***ਜਾ ਕੈ ਮਨਿ ਲਾਗਾ ਹਰਿ ਰੰਗੁ ॥ ਅੰਗ - ੨੯੫***

ਸੋ ਇਸ ਤਰ੍ਹਾਂ ਦੇ ਨਾਲ ਜੋ ਉਪਦੇਸ਼ ਗੁਰੂ ਮਹਾਰਾਜ ਜੀ ਨੇ ਇਨ੍ਹਾਂ ਪ੍ਰੇਮੀਆਂ ਨੂੰ ਦਿੱਤੇ ਨੇ ਤੇ ਜਿਨ੍ਹਾਂ ਨੂੰ ਕਮਾ ਕੇ ਸਾਧਾਰਨ ਬੰਦੇ ਗੁਰੂ ਦੀ ਸੰਗਤ 'ਚ ਰਹਿ ਕੇ ਐਡੀ ਵੱਡੀ ਪਦਵੀ ਨੂੰ ਪ੍ਰਾਪਤ ਕਰ ਗਏ। ਸੋ ਉਹ ਹੁਣ ਵੀ ਓਹੀ ਉਪਦੇਸ਼ ਨੇ, ਕੋਈ ਫਰਕ ਨਹੀਂ ਹੈ, ਓਹੀ ਬਾਣੀ ਹੈ, ਓਹੀ ਉਪਦੇਸ਼ ਨੇ, ਉਸੇ ਤਰ੍ਹਾਂ ਸਮਝਾਉਣ ਦਾ ਯਤਨ ਕਰਦੇ ਹਾਂ।

ਸੋ ਇਸ ਤਰ੍ਹਾਂ ਪ੍ਰੇਮੀਓ! ਆਪਣਾ ਸਮਾਂ ਲੰਘਦਾ ਜਾ ਰਿਹਾ ਹੈ, ਲੰਘਿਆ ਹੋਇਆ ਸਮਾਂ ਹੱਥ ਨਹੀਂ ਆਉਣਾ, ਸੋ ਇਨ੍ਹਾਂ ਨੂੰ ਚਾਨਣਾ ਮੁਨਾਰਾ ਬਣਾ ਕੇ, ਸੇਧ ਲੈ ਕੇ ਇਨ੍ਹਾਂ ਦੀ ਆਪਣੇ ਜੀਵਨ ਦਾ ਵੀ ਉਧਾਰ ਹੋਵੇ ਤੇ ਜਿਹੜੇ ਨੇੜੇ ਰਹਿੰਦੇ ਨੇ ਜਿਨ੍ਹਾਂ ਨਾਲ ਵਾਹ ਪੈਂਦਾ ਹੈ, ਉਨ੍ਹਾਂ ਦਾ ਵੀ ਉਧਾਰ ਹੋਵੇ। ਹੁਣ ਸਮਾਂ ਇਜਾਜ਼ਤ ਨਹੀਂ ਦਿੰਦਾ। ਸਾਰੇ ਪ੍ਰੇਮੀ ਜਿਹੜੇ ਹਾਲੇ ਤੱਕ ਨਹੀਂ ਬੋਲੇ, ਉਹ ਵੀ ਬੋਲਣ ਦੀ ਖੇਚਲ ਕਰੋ।

ਅਨੰਦ ਸਾਹਿਬ, ਗੁਰ ਸਤੋਤਰ, ਅਰਦਾਸ, ਹੁਕਮਨਾਮਾ।

************






# GURU GOBIND SINGH VIDYA MANDIR SENIOR SECONDARY SCHOOL

## RATWARA SAHIB

# Impressions

Dec. 2010 VOL.II



Guru Gobind Singh Vidya Mandir Sr. Sec. School Ratwara Sahib was established by his Holiness Sant Baba Waryam Singh Ji Maharaj and Honourable Mata Ranjit Kaur Ji. It was inaugurated on 8th April, 2001. It is an English medium co-educational school affiliated to CBSE , New Delhi. School has a huge four-storey building in the lap of nature. School Campus is spread in 10 acres with lush green lawns and spacious play ground. The main aim of the school is to uplift the rural children and to provide excellent educational facilities with modern equipments to facilitate learning process. School is accountable to faster superior values in students to acquire dynamic personalities to make them professionals and respectable citizens of our country.

Under the guidance of His Holiness Sant Baba Waryam Singh Ji, chairperson of School Sant Mata Ranjit Kaur Ji, school has been able to achieve significance milestones year after year.

# Message

**"Optimism is the faith that leads to Excellence and Achievements".**

Students optimistic approach helped them excel in their respective field of interest.

Optimism is the brighter view towards anything we do. It is kindled by strong motivation and interest lying in the deep cave of our heart and mind.

The strong motivation gives birth to Enthusiasm and Students with an optimistic approach are always committed, sincere and dutiful. They are always solution oriented and well planned to answer for challenges that come up. Difficulties and disappointment never corrode their steady commitment and dreams to accomplish.

Dear Children, have the passion to plunge in and with the commitment to cruise over to scale the lofty peaks with your positive bent of mind you can change your approach to life from 'Can I' with an optimistic approach 'I can'. The important thing in life is not to run away from the difficulties and mental dilemma but to march ahead to achieve the goals. Life is a struggle and it rewards only the risk takers.

"Life is either a daring adventure or nothing at all".
So keep your dreams and aspirations alive.

"Think Success and Reap Success"

**Mrs. Leena Varma**
Principal

## *Dream & Desire of Babaji Being Fulfilled*

### GGSVM adopted Children to give free education

A private school of rural area has taken lead for helping the needy children. The school provides free education to them and all the requirements like stationery, transport, and uniform provided to them shall be at par with the curriculum of other school.

# Multifarious Activities :

1) Baisakhi Festival was celebrated in the Campus with zeal and indusiam . Students prepared cards and kites and decorated them on this important ocassion.

2) Students participated in 'Bal Gurmat Samagam' held at Bhawan No : 6 Phase 3-A SAS Nagar (Mohali). Students recited Path of Japji Sahib, Sukhmani Sahib and Rehras Sahib.

3) Keeping in view the depleting condition of ozone Layer and its effects on our Planet Earth, School has celebrated Earth Day by planting a plant and giving a motivation to students that they must plant trees instead of cutting them to keep our Environment Pollution free.

4) English paragraph writing competition to improve English of the students, which is today's need.

5) Card making competition regarding Mother's Day was held. Giving respect to mother, English poem 'The Mother's and Hindi Song 'Ma, Main Tera Ladla' was sung by students as competition.

6) Mehandi and Rangoli Competition was held from Classes V to VI.

7) Various festive activities have been organized on Festive Occasions.

8) Thali Decoration regarding Raksha Bandhan competition is held in the school.

9) Turban Tying Competition was held in the School, telling the students the importance of Turban in Sikhism.

10) Students gave their participation in Women's Day Celebration held at Shivalik Public School 'Mohali'.

11) On Dusshera, School students participated in Shabad, Group Dance and Bhangra in Punjab University and they were **Honoured by Vice Chancellor Mr. R. C. Sobti**.

12) Not only in Chandigarh our students gave their best performance by participation in Dushera held at Baddi in Himachal also.

13) Slogan writing competition on topic awareness about corruption was held between classes 9th and 10th.

14) Gurbani Kanth and Solo Shabad Competition was organized by Divinity department in the school to make students learn religious values.

15) Horse Riding : Students are given professional training for horse riding in the campus to make students self confident.

16) NSS : National Social Service is introduced in the school, to make our students sociable .

17) Scout and Guide Camp was organized at Tara Devi and 15 students attended the camp.



# Balance in Academics & other Activities

An individual with a well balanced personality, international outlook and positive attitude is the demand of this fast changing modern world. It is said that a Person who wraps into himself makes a small package so to make a big package we have broken the outlook of the child so that he may become a perfect human being.

This year school has touched new height by winning a large no. of prizes in sports and other co-curricullar activities.

1) 75 students participate in all India table soccee tournament held at Golden Bell Public School Sec-77 Mohali and brought laurels to the school winning 15 Gold, 5 Silver and 10 Bronze Medals.
2) Four girls gave their participation in throw ball **National Level** competition held at Bhopal. Which was a big achievement for Rural area girls.
3) Under 14, 17 and 19 Football, Volley Ball and Hand ball team participated at Zone level and brought Ist & IInd position respectively.
4) Table Tennis team got selected for District level.
5) 13 Gold Medals, 18 Silver Medals and 17 Bronze Medals won by students at Rajiv Gandhi Memorial National Table Soccer Championship held at DAV School Tournament at Parwanoo (H.P.)

**Our Performance in District Level Rural Tournament**

Relay : 3rd Position by Boys.
2nd Position by Girls



**Long Jump :**

Varunjeet Kaur 10th A : 2nd Position
Taranjit Kaur : 10th A : 3rd Position
Inderjeet Singh +2 - 3rd Position
**Discuss Throw** : Harkirat Kaur +2 - 3rd Position
**Shotput :** Harkirat Kaur +2 - 3rd Position
**KHO KHO Team :** Girls : 1st Position
**HAND BALL TEAM :** Girls : 1st Position
**KABADDI TEAM :** Girls : Ist Position
**FOOTBALL TEAM :** Boys : 2nd Position

6) Harkirat Kaur and Simranjit Kaur brought Awards to the schools by winning Gold Medal in Punjab School State level weight Lifting tournament held at Jallandhur.
7) 3 Silver Medal and one Bronze Medal won by the Girls in Weight Lifting held at Guru Nanak Stadium Ludhiana organized by Punjab State Rural Games Girls.
8) Harkirat Kaur and Simranjit Kaur got gold at **National Level** weight lifting at Maharastra.





# A Glimpse of our Achievements

2010 was an action packed year with incredible achievements with student fairing exceptionally well in the field of Sports, Arts, Academic and Co-curricular activities.



**March :** 'Aks' a stage show was conceptualized , where young student's celebrated empowerment that comes with education. Sometimes memories get confused with dreams. Well, that's as it should be. Because every kid of GGSVM is hero, Just the need is to take out their hidden talent. The participants were applauded by Mr. Ravneet Singh Bittu (M.P.) of Mohali, Honourable Chief Guest and NRI's. They heartily thanked the Management and the Principal for fulfilling the dream of their Reverned Baba Ji






**April :** An applauding achievement of the school resulting in around 500 new admissions due to the ardent efforts by the principal, staff and Higher Authorities. The school has not only spread it'swing's in Chandigarh, Mohali and other Cities and Villages of Punjab but also in Himachal Pradesh. We had got near about 200 admissions from Baddi, which strengthened school's standing.

**May :** Principal Mrs Leena Varma was honoured with Award of Appreciation on World Red Cross Day 8th May by Governor General Mr. Shivraj Patil and Health Minister Mrs. Lakshmi Kant Chawla.



A student of 6th Class Varinda Vashisht got award by scoring 3rd position in painting competition organized by Red Cross Society. She was also awarded by Mr. Shivraj Patil, Governor General.

Investure ceremony was conducted in school for the selection of head boy and head girl and four captains for four houses were elected through elections.

Head Boy : Mr. Paramveer Singh +2 (Non-Medical) Head Girl "Jaspreet Kaur" (+2 Art)

Our students on World Health Organisation Tobacco Day at Shivalik Public School Mohali gave their dance item and a poem was recited by Amrit Kaur of Class X A on topic drug. Two of the students also shared their views regarding Drugs.

**June :**

1.) **100% Board Results 10th & +2**.

2.) 8 girls along with one councellor gave their participation in the camp organized by Red Cross Society Chandigarh at Tara Devi from 1st June to 7th June. The students participated with Enthusiasm in all the activities and brought laurels to the School.






**August :** Sewing centre at Village Chaharmajra was inaugurated by S. Kulwant Singh Gill, Director of School to help the needy, and poor girls of nearby villages so that they can learn sewing free of cost and become indepenent, as per the desire of baba ji.

**September : National Youth Exchange Programme** from 23rd September to 30th September 2010 was held at G.G.S.V.M. Ratwara Sahib organized by Red Cross Society Chandigarh Branch.



14 Teams from different States participated in this Camp.

Inaugurations of the Camp by Flag Hoisting by Mr. V.K. Puri Secretary of Red Cross Society Pb. Chandigarh Branch and the function was inaugurated by Health Minister Lakshmi Kant Chawla and on the closing ceremony Mr. Ravneet Singh Bittu (M.P.) gave away he prizes to the winning teams.

**November :** A big achievement of GGSVM, Savya Varma of +1 Commerce got selected for Red Cross Society Japan, to attend 15 days **'International Youth Exchange Programme"** at Japan. He visited various schools and institutes in Tokyo and had an opportunity to share self-experience about Red Cross Activities, Team Work and mutual understanding.








# Academics :

**Academics are the main area of the focus of the school curriculum.**

The School Class X and XII result in the CBSE Board Exam of 2010 was outstanding. **Karamwant Singh of Class X scored 90% marks in Science, Maths and English and overall scored 90% marks. Pavneet Kaur of XII (Medical) scored overall 92% and above 95% in Chemistry**. She brought awards to the School. To strengthen academics the following steps have been taken :-

- Students learn by practical way
- Time to time seminars are conducted to improve the teaching skills of the teachers.
- To make the students more creative, project work has been introduced from Class III .
- Knowledge is like a fire which must be first kindled by some external agent but will afterwards always propagate.
- Regular rechecking of note books is done by co-ordinators.
- Personality, Brain development classes and career counseling workshops are introduced.
- Special classes for weak students are put up to uplift their IQ Level.
- Worksheets, Assignments are given regularly.
- Moral Education is provided to inculcate the moral values and to build up strong character.
- Two way communication system has been installed in the school, to help in improving the class room teaching.
- More stress is given on Spoken English. Special conversation classes are held to enhance the speaking and conversational skill's of the student's.
- Parents orientation programme's are organized time to time.

# ਗੁਰੂ ਅੰਗਦ ਸਾਹਿਬ ਤੇ ਭਾਈ ਮੱਲੂ ਸ਼ਾਹੀ

*ਸੰਤ ਵਰਿਆਮ ਸਿੰਘ ਜੀ,*
*ਬਾਨੀ ਵਿ. ਗੁ. ਰੂ. ਮਿਸ਼ਨ*

*ਸਤਿਨਾਮੁ ਸ੍ਰੀ ਵਾਹਿਗੁਰੂ,*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ!*
*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਅੰਗ - ੨੫੬*

*ਫਿਰਤ ਫਿਰਤ ਪ੍ਰਭ ਆਇਆ*
*ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥ ਅੰਗ - ੨੮੯*

*ਧਾਰਨਾ - ਸਤਿਗੁਰ ਜੀ ਭਵਜਲ ਫੇਰਿਆਂ ਤੋਂ,*
*ਵਾਹਿਗੁਰੂ! ਭਵਜਲ ਫੇਰਿਆਂ ਤੋਂ,*
*ਆਪਣੀ ਦਇਆ ਧਾਰ ਕੇ ਕੱਢ ਲਓ।*
*ਜਿਉ ਜਾਨਹੁ ਤਿਉ ਰਾਖੁ ਹਰਿ ਪ੍ਰਭ ਤੇਰਿਆ ॥*
*ਕੇਤੇ ਗਨਉ ਅਸੰਖ ਅਵਗਣ ਮੇਰਿਆ ॥*
*ਅਸੰਖ ਅਵਗਣ ਖਤੇ ਫੇਰੇ ਨਿਤਪ੍ਰਤਿ ਸਦ ਭੂਲੀਐ ॥*
*ਮੋਹ ਮਗਨ ਬਿਕਰਾਲ ਮਾਇਆ*
*ਤਉ ਪ੍ਰਸਾਦੀ ਘੂਲੀਐ ॥*
*ਲੂਕ ਕਰਤ ਬਿਕਾਰ ਬਿਖੜੇ ਪ੍ਰਭ ਨੇਰ ਹੂ ਤੇ ਨੇਰਿਆ ॥*
*ਬਿਨਵੰਤਿ ਨਾਨਕ ਦਇਆ ਧਾਰਹੁ*
*ਕਾਢਿ ਭਵਜਲ ਫੇਰਿਆ ॥ ਅੰਗ - ੭੦੪*

ਸਾਧਸੰਗਤ ਜੀ! ਗੱਜ ਕੇ ਬੋਲਣਾ ਸਤਿਨਾਮ ਸ੍ਰੀ ਵਾਹਿਗੁਰੂ। ਕਿੰਨੇ ਵੱਡੇ ਭਿਆਨਕ ਨੇ ਭਵਜਲ ਦੇ ਫੇਰੇ, ਕੋਈ ਦੱਸ ਨਹੀਂ ਸਕਦਾ। ਖਰਬਾਂ-ਖਰਬਾਂ ਸਾਲ ਤੋਂ ਆਹ ਸਰੀਰ ਦੇ ਅੰਦਰ ਜੋ ਰੂਹ ਬੋਲ ਰਹੀ ਹੈ, ਇੱਕ ਸਰੀਰ ਛੱਡ ਦਿੰਦੀ ਹੈ, ਦੂਸਰਾ ਧਾਰਨ ਕਰ ਲੈਂਦੀ ਹੈ, ਦੂਸਰਾ ਛੱਡ ਦਿੰਦੀ ਹੈ ਤੀਸਰਾ ਧਾਰਨ ਕਰ ਲੈਂਦੀ ਹੈ। ਬੜੇ ਸਰੀਰ ਧਾਰਨ ਕਰੇ ਨੇ -

*ਕਈ ਜਨਮ ਭਏ ਕੀਟ ਪਤੰਗਾ ॥*
*ਕਈ ਜਨਮ ਗਜ ਮੀਨ ਕੁਰੰਗਾ ॥*
*ਕਈ ਜਨਮ ਪੰਖੀ ਸਰਪ ਹੋਇਓ ॥*
*ਕਈ ਜਨਮ ਹੈਵਰ ਬ੍ਰਿਖ ਜੋਇਓ ॥ ਅੰਗ - ੧੭੬*

ਬਲਦ ਵੀ ਬਣਿਆ ਹੈ, ਘੋੜਾ ਵੀ ਬਣਿਆ ਹੈ, ਹਾਥੀ ਵੀ ਬਣਿਆ ਹੈ, ਗਧਾ ਵੀ ਬਣਿਆ ਹੈ, ਦਰਖਤ ਵੀ ਬਣਿਆ ਹੈ, ਪੱਥਰ ਵੀ ਬਣਿਆ ਹੈ, ਬੜੇ ਸਰੀਰ ਹੰਢਾਏ ਨੇ ਤੇ ਹੰਢਾਉਂਦੇ ਹੀ ਚਲੇ ਜਾਂਦੇ ਹਾਂ। ਇੱਕ ਚੱਕਰ ਮੁੱਕਦਾ ਹੈ ਦੂਸਰਾ ਸ਼ੁਰੂ ਹੋ ਜਾਂਦਾ ਹੈ। ਹੋਸ਼ ਨਹੀਂ ਆਉਂਦੀ ਕਿ ਕਿਸੇ ਦੇ ਕੋਲ ਚੱਲੀਏ, ਪੁੱਛੀਏ ਉਸ ਤੋਂ ਕਿ ਕੀ ਸਾਡੀ ਰੂਹ ਨੂੰ ਕਿਸੇ ਥਾਂ ਦੇ ਉਤੇ ਟਿਕਾਣਾ ਵੀ ਮਿਲ ਜਾਏਗਾ ਕਿ ਐਵੇਂ ਚੱਕਰਾਂ 'ਚ ਅਸੀਂ ਘੁੰਮਦੇ ਰਹਾਂਗੇ। ਏਸ ਗੱਲ ਦਾ ਗਿਆਨ ਨਾ ਹੋਣ ਕਰਕੇ, ਭਰੋਸਾ ਨਾ ਹੋਣ ਕਰਕੇ, ਇਹ ਸਵਾਲ ਆਦਮੀ ਦੇ ਮੂਹਰੇ ਆਉਂਦਾ ਨਹੀਂ ਹੈ। ਜਨਮ ਹੋਰ ਹੀ ਪਾਸੇ ਲੰਘ ਜਾਂਦਾ ਹੈ।

*ਬੈਰ ਬਿਰੋਧ ਕਾਮ ਕ੍ਰੋਧ ਮੋਹ ॥*
*ਝੂਠ ਬਿਕਾਰ ਮਹਾ ਲੋਭ ਧ੍ਰੋਹ ॥*
*ਇਆਹੂ ਜੁਗਤਿ ਬਿਹਾਨੇ ਕਈ ਜਨਮ ॥*
*ਨਾਨਕ ਰਾਖਿ ਲੇਹੁ ਆਪਨ ਕਰਿ ਕਰਮ ॥ ਅੰਗ - ੨੬੮*

ਹਰ ਵਾਰੀ ਮਨੁੱਖਾ ਜਨਮ ਮਿਲਦਾ ਹੈ ਫੇਰ ਲੰਘ ਜਾਂਦਾ ਹੈ ਏਸੇ ਤਰ੍ਹਾਂ, ਗਲਤ ਗੱਲਾਂ 'ਚ ਪੈ ਕੇ। ਫੇਰ ਮੁੜ ਕੇ ਭਵਜਲ ਦਾ ਫੇਰਾ ਤਿਆਰ ਹੋ ਜਾਂਦਾ ਹੈ। ਇਹ ਤਾਂ ਵਾਹਿਗੁਰੂ ਜੀ ਨੇ ਬਹੁਤ ਦਇਆ ਕੀਤੀ ਹੋਈ ਹੈ ਕਿ ਸਾਡੇ ਯਾਦ ਨਹੀਂ ਰਹਿੰਦਾ, ਜੇ ਕਿਤੇ ਯਾਦ ਰਹੇ ਕਿ ਆਹ ਜਨਮ 'ਚ ਬੈਲ ਬਣਿਆ ਸੀ, ਮੈਨੂੰ ਐਨੀ ਤਕਲੀਫ ਹੋਈ, ਆਹ ਬੰਦੇ ਨੇ ਮੈਨੂੰ ਕੁੱਟ-ਕੁੱਟ ਮਾਰਿਆ, ਜਾਂ ਇਹਨੇ ਵੱਢ ਕੇ ਖਾਧਾ ਸੀ, ਫੇਰ ਇੱਕ ਨਵਾਂ ਸਵਾਲ ਸ਼ੁਰੂ ਹੋ ਜਾਂਦਾ ਹੈ। ਹੋਰ ਵੈਰ ਵੱਧ ਜਾਂਦੇ, ਜਨਮਾਂ-ਜਨਮਾਤਰਾਂ ਦੇ ਸੰਸਕਾਰ ਸਾਡੇ ਯਾਦ ਰਹਿੰਦੇ। ਦਿਮਾਗ ਐਨਾ occupie (ਭਰਿਆ ਹੋਇਆ) ਹੋ ਜਾਂਦਾ ਕਿ ਸਾਨੂੰ ਸੁੱਖ ਦਾ ਸਾਹ ਨਹੀਂ ਸੀ ਆਉਣਾ, ਦੁੱਖ ਦੀ ਜ਼ਿੰਦਗੀ ਗੁਜ਼ਾਰਨੀ ਪੈਣੀ ਸੀ, ਕਿਉਂਕਿ ਪਿਛਲੇ ਸੰਸਕਾਰ ਵੀ ਲੈਣੇ ਸੀ। ਹੁਣ ਜੇ ਸਾਡੇ ਯਾਦ ਨਹੀਂ ਰਹਿੰਦਾ, ਕਰਮ ਤਾਂ ਮਿਟਿਆ ਨਹੀਂ ਕਰਦਾ। ਕਰਮਾਂ ਦੇ ਹਿਸਾਬ ਨਾਲ ਅਸੀਂ ਅਦਲੇ-ਬਦਲੇ ਲੈਂਦੇ ਤੁਰੇ ਆਉਂਦੇ ਹਾਂ। ਸੋਝੀ ਵਾਲਾ ਕੋਈ-ਕੋਈ ਬੰਦਾ ਸੰਸਾਰ 'ਤੇ ਹੁੰਦਾ ਹੈ ਜਿਸਦੇ ਅੰਦਰ ਇਹ ਲਗਨ ਹੋਵੇ, ਜਿਸਨੂੰ ਇਹ ਖਿਆਲ ਪੈਦਾ ਹੋ ਜਾਵੇ ਕਿ ਬੜੀ ਮੁਸ਼ਕਲ ਹੋਈ ਕਿੰਨੇ ਜਨਮ ਲੰਘ ਗਏ ਕਿ ਹੁਣ ਫੇਰ ਮੁੜ ਕੇ ਕੁੱਤੇ-ਬਿੱਲੇ ਬਣਾਂਗੇ? ਮਹਾਰਾਜ ਕਹਿੰਦੇ, ਬਣਨਾ ਪੈਂਦਾ ਹੈ ਭਾਈ, ਜੇ ਗਲਤ ਰਸਤੇ ਚਲਾਂਗੇ ਬਣਨਾ ਪਵੇਗਾ।

*ਸੰਤ ਕੈ ਦੂਖਨਿ ਤ੍ਰਿਗਦ ਜੋਨਿ ਕਿਰਮਾਇ ॥ ਅੰਗ - ੨੭੯*

ਸੰਤਾਂ ਦਾ ਦੋਖੀ ਬਣ ਜਾਵੇ, ਕੁੱਤਿਆਂ ਦੇ ਸਿਰ 'ਚ ਜਿਹੜੇ ਕੀੜੇ ਪੈਂਦੇ ਨੇ, ਉਹ ਕੀੜੇ ਬਣਨਾ ਪੈਂਦਾ ਹੈ। ਸੱਪ ਦੀ ਜੂਨੀ 'ਚ ਜਾਣਾ ਪੈਂਦਾ ਹੈ।

*ਜਿਸ ਕੈ ਅੰਤਰਿ ਰਾਜ ਅਭਿਮਾਨੁ ॥*
*ਸੋ ਨਰਕਪਾਤੀ ਹੋਵਤ ਸੁਆਨੁ ॥ ਅੰਗ - ੨੭੮*

ਜਿਹਦੇ ਅੰਦਰ ਆਪਣੀ ਸ਼ਕਤੀ ਦਾ ਅਭਿਮਾਨ ਹੈ, ਰਾਜਸੀ ਸ਼ਕਤੀ ਦਾ। ਉਹ ਮਰਨ ਤੋਂ ਬਾਅਦ ਮਹਾਰਾਜ ਕਹਿੰਦੇ ਕੁੱਤਾ ਬਣਦਾ ਹੈ। ਆਪੇ ਹੀ ਆਪਣਾ ਰਸਤਾ ਚੁਣ ਲਿਆ ਜੀਉਂਦੇ-ਜੀਉਂਦੇ ਨੇ ਕਿ ਮੈਂ ਕੀ ਬਣਨਾ ਹੈ। ਜਾਇਦਾਦ ਨਾਲ ਮੋਹ ਪਾ ਲਿਆ ਮਹਾਰਾਜ ਕਹਿੰਦੇ -

*ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥*
*ਪ੍ਰੇਤ ਜੋਨਿ ਵਲਿ ਵਲਿ ਅਉਤਰੈ ॥ ਅੰਗ - ੫੨੬*

ਭੂਤ ਬਣੇਗਾ। ਸੋ ਕੋਈ ਵਿਰਲਾ ਪੁਰਸ਼ ਹੈ ਜਿਸਦੇ ਅੰਦਰ ਇਹ ਸੋਝੀ ਪੈਦਾ ਹੁੰਦੀ ਹੈ, ਜਿਸਨੂੰ ਇਹ ਲਗਨ ਲਗਦੀ ਹੈ ਕਿ ਹੁਣ ਮਨੁੱਖ ਬਣ ਗਏ, ਹੁਣ ਨਾ ਸਮਾਂ ਲੰਘ ਜਾਵੇ। ਕਿਉਂਕਿ ਹੁਣ-

*ਭਈ ਪਰਾਪਤਿ ਮਾਨੁਖ ਦੇਹੁਰੀਆ ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥*
*ਅਵਰਿ ਕਾਜ ਤੇਰੈ ਕਿਤੈ ਨ ਕਾਮ ॥*
*ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥ ੧ ॥*
*ਸਰੰਜਾਮਿ ਲਾਗੁ ਭਵਜਲ ਤਰਨ ਕੈ ॥*
*ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ ॥ ਅੰਗ- ੧੨*

ਸੋਝੀ ਆ ਗਈ ਕਿ ਮਨੁੱਖ ਦਾ ਜਾਮਾ ਮਿਲਿਆ ਹੈ, ਹੁਣ ਲੰਘ ਚੱਲੀਏ, ਹੁਣ ਝਾਤੀ ਮਾਰ ਕੇ ਆਪਣੇ, ਕਿਸੇ ਦੀ ਉਮਰ ਵੀਹ ਸਾਲ ਦੀ ਹੋ ਗਈ, ਕਿਸੇ ਦੀ ਤੀਹ ਦੀ, ਚਾਲੀ ਦੀ, ਕਿਸੇ ਦੀ ਪੰਜਾਹ, ਸੱਠ, ਕੋਈ ਸੱਤਰ ਦਾ ਹੋ ਗਿਆ; ਤੇ ਇੱਕ ਬਾਂਹ ਮੌਤ ਨੇ ਫੜੀ ਹੋਈ ਹੈ ਤੇ ਇੱਕ ਦੁਨੀਆਂ ਨਾਲ ਫੜਾਈ ਹੋਈ ਹੈ। ਦੋਹਾਂ ਦੇ ਵਿਚਾਲੇ ਕਸ਼ਮਕਸ਼ ਹੋ ਰਹੀ ਹੈ। ਹੋਰ ਜੀਉਣ ਦੀ ਬਾਤ ਕਰਦਾ ਹੈ। ਉਹ ਗੱਲ ਤਾਂ ਨਹੀਂ ਨਾ ਹੋਈ ਕਿ ਮੈਂ ਭਵਜਲ ਕੱਟ ਲਿਆ, ਤਰ ਗਿਆ। ਉਹ ਬਾਤ ਅਜੇ ਤੱਕ ਨਹੀਂ ਪ੍ਰਾਪਤ ਹੋਈ। ਜਨਮ ਲੰਘ ਗਿਆ ਤੇ ਇੱਥੋਂ ਪਛਤਾਉਂਦਾ ਜਾਂਦਾ ਹੈ। ਹੁਣ ਅੰਨ੍ਹਿਆਂ! ਹੁਣ ਤੇਰੇ ਰੋਣ ਦਾ ਕੀ ਫਾਇਦਾ ਹੈ, ਸਮਾਂ ਲੰਘਾ ਦਿੱਤਾ ਤੂੰ ਸਾਰੀ ਜ਼ਿੰਦਗੀ ਤੇਰੀ ਲੰਘ ਗਈ ਹੁਣ ਤੂੰ ਦਸ, ਜਿਹੜੇ ਬੱਚਿਆਂ ਵਾਸਤੇ ਤੂੰ ਨੱਠਿਆ ਫਿਰਦਾ ਸੀ, ਤੇਰੇ ਆਖੇ ਲਗਦੇ ਨੇ? ਤੇਰੀ ਕੋਈ ਇੱਜ਼ਤ ਕਰਦਾ ਹੈ? ਜੇ ਤੂੰ ਬਿਮਾਰ ਹੋ ਜਾਏਂ, ਤੈਨੂੰ ਕੋਈ ਦਵਾਈ ਦੇਣਗੇ। ਤੇਰੇ ਨਾਲ ਪਿਆਰ ਕਰਨਗੇ? ਜੋ ਤੂੰ ਇਨ੍ਹਾਂ ਨਾਲ ਪਿਆਰ ਕਰਦਾ ਸੀ ਉਸ ਤੋਂ ਸੌ ਗੁਣਾਂ ਘੱਟ ਵੀ ਪਿਆਰ ਨਹੀਂ ਇਨ੍ਹਾਂ ਨੇ ਕਰਨਾ। ਪਛਤਾਉਂਦਾ ਹੋਇਆ ਸੰਸਾਰ ਤੋਂ ਜਾਏਂਗਾ ਕਿਉਂਕਿ ਘਾਟੇ ਦਾ ਸੌਦਾ, ਮਾੜਾ ਸੌਦਾ ਸੰਸਾਰ ਤੋਂ ਕਰਕੇ ਜਾ ਰਿਹਾ ਹੈਂ। ਕੋਈ ਵਿਰਲਾ ਪੁਰਸ਼ ਹੈ ਜਿਹਨੂੰ ਇਹ ਸੱਟ ਲਗਦੀ ਹੈ ਤੇ ਫੇਰ ਉਹ ਲੱਕ ਬੰਨ੍ਹਦਾ ਹੈ ਕਿ ਮੈਂ ਲੰਘਣਾ ਹੀ ਲੰਘਣਾ ਹੈ।

ਗੁਰੂ ਅੰਗਦ ਸਾਹਿਬ ਜੀ ਮਹਾਰਾਜ ਦੇ ਪਾਸ ਇਸੇ ਤਰ੍ਹਾਂ ਦੀ ਚੋਟ ਖਾਧੀ ਹੋਈ, ਦਿਲ ਦੇ ਵਿਚ ਪੂਰੀ ਲਗਨ ਵਾਲਾ ਇੱਕ ਗੁਰਸਿੱਖ ਆਉਂਦਾ ਹੈ। ਉਹ ਗੁਰਸਿੱਖ ਆ ਕੇ ਮਹਾਰਾਜ ਜੀ ਦੇ ਚਰਨਾਂ 'ਤੇ ਨਮਸ਼ਕਾਰ ਕਰਦਾ ਹੈ। ਸੰਗਤ ਦੇ ਵਿੱਚ ਬੈਠ ਕੇ ਬਚਨ ਸਰਵਣ ਕਰਦਾ ਹੈ। ਗੁਰੂ ਮਹਾਰਾਜ ਜੀ ਬਹੁਤ ਕਿਸਮ ਦੇ ਬਚਨ ਸੁਣਾ ਰਹੇ ਨੇ ਤੇ ਜਦੋਂ ਮੌਕਾ ਮਿਲਿਆ, ਇਕੱਲਾ ਹੋਇਆ ਤਾਂ ਗਲ 'ਚ ਪੱਲਾ ਪਾਇਆ ਤਾਂ ਗੁਰੂ ਮਹਾਰਾਜ ਦੇ ਸਾਮ੍ਹਣੇ ਦੋਵੇਂ ਹੱਥ ਜੋੜ ਕੇ ਖੜੇ ਹੋ ਕੇ ਮਹਾਰਾਜ ਜੀ ਦਾ ਹੁਕਮ ਉਡੀਕਦਾ ਹੈ, ਮਹਾਰਾਜ ਜੀ ਨੇ ਕਿਹਾ ਗੁਰਸਿੱਖਾ! ਕੀ ਗੱਲ ਹੈ? ਨੇਤਰਾਂ 'ਚ ਜਲ ਆ ਗਿਆ। ਥੋੜ੍ਹੀ ਦੇਰ ਵਾਸਤੇ ਬੋਲਣਾ ਰੁੱਕ ਗਿਆ। ਮਹਾਰਾਜ ਜੀ ਨੇ ਦੇਖ ਲਿਆ ਕਿ ਕੋਈ ਸੱਟ ਖਾਧਾ ਹੋਇਆ ਬੰਦਾ ਆਇਆ ਹੈ, ਜਿਹਦੇ ਚੋਟ ਪਈ ਹੈ ਸ਼ਬਦ ਦੀ। ਥੋੜ੍ਹਾਂ ਇੰਤਜ਼ਾਰ ਕਰਿਆ ਤੇ ਉਸ ਤੋਂ ਬਾਅਦ ਬੋਲਿਆ ਕਿ ਪਾਤਸ਼ਾਹ! ਬਹੁਤ ਡਰ ਲਗਦਾ ਹੈ ਜੰਮਣ ਮਰਨ ਤੋਂ, ਇਸ ਦੇ ਵਾਸਤੇ ਬਹੁਤ ਥਾਵਾਂ 'ਤੇ ਸਾਧੂਆਂ ਦੀ ਸੰਗਤ ਕੀਤੀ ਹੈ ਤੇ ਬੜੇ ਥਾਵਾਂ 'ਤੇ ਮੈਂ ਬੇਨਤੀ ਕੀਤੀ ਹੈ ਕਿ ਮੈਂ ਕਿਸ ਤਰੀਕੇ ਦੇ ਨਾਲ ਭਵਜਲ ਪਾਰ ਕਰ ਸਕਦਾ ਹਾਂ? ਕਈਆਂ ਨੇ ਤਾਂ ਇਹ ਕਿਹਾ ਹੈ ਕਿ ਘਰ-ਬਾਰ ਛੱਡ ਦੇ, ਬਾਲ-ਬੱਚੇ ਛੱਡ ਦੇ, ਜਿੰਨੀ ਤੇਰੀ ਜਾਇਦਾਦ ਹੈ ਦਾਨ ਕਰ ਦੇ, ਕੱਪੜੇ ਲਾਹ ਦੇ ਸੁਆਹ ਮਲ ਲੈ ਤੇ ਪਰਬਤਾਂ ਦੇ ਵਿੱਚ ਜਾ ਕੇ ਬਹਿ ਜਾ। ਸੰਸਾਰ ਦੀਆਂ ਜ਼ਿੰਮੇਵਾਰੀਆਂ ਛੱਡ ਦੇ। ਪਾਤਸ਼ਾਹ! ਕਿਸੇ ਨੇ ਕਿਹਾ ਕਿ ਕੰਨਾਂ ਦੇ ਵਿਚ ਮੁੰਦਰਾਂ ਪਾ ਲੈ, ਅਲਖ ਨਿਰੰਜਨ ਬੋਲਣਾ ਸ਼ੁਰੂ ਕਰ ਦੇ। ਤਿਆਗ ਦੇ ਸਾਰਿਆਂ ਨੂੰ ਜਿਨ੍ਹਾਂ ਨਾਲ ਤੇਰਾ ਮੋਹ ਹੈ। ਕੋਈ ਕਹਿੰਦਾ ਹੈ ਭਗਵੇਂ ਕੱਪੜੇ ਪਹਿਨ ਲੈ ਤੇ ਕਿਸੇ ਗੁਫਾ 'ਚ ਜਾ ਕੇ ਬੈਠ ਜਾ। ਕੋਈ ਕਹਿੰਦਾ ਹੈ ਚੁੱਪ ਹੋ ਜਾ, ਕੋਈ ਕਹਿੰਦਾ ਹੈ ਧੂਣੀਆਂ ਤਾਪਣੀਆਂ ਸ਼ੁਰੂ ਕਰ ਦੇ। ਕੋਈ ਕਹਿੰਦਾ ਹੈ ਤੂੰ ਜਲ-ਧਾਰੇ ਕਰਨੇ ਸ਼ੁਰੂ ਕਰ ਦੇ। ਪਾਤਸ਼ਾਹ! ਰਸਤਾ ਮਨ ਵਿਚ ਜੱਚਦਾ ਨਹੀਂ ਹੈ। ਪਰਿਵਾਰ ਨੂੰ ਛੱਡਣਾ ਮੈਨੂੰ ਇਸ ਤਰ੍ਹਾਂ ਲਗਦਾ ਹੈ ਕਿ ਮੈਂ ਆਪਣੀਆਂ ਜ਼ਿੰਮੇਵਾਰੀਆਂ ਨੂੰ ਜਵਾਬ ਦੇ ਰਿਹਾ ਹਾਂ ਤੇ ਆਪ ਦੀ ਮਹਿਮਾ ਸੁਣੀ ਹੈ ਤੇ ਆਪ ਦਾ ਜੋ ਪੰਥ ਹੈ ਉਹ ਗ੍ਰਿਹਸਤ ਉਦਾਸ ਹੈ, ਗ੍ਰਿਹਸਤ 'ਚ ਰਹਿੰਦਾ ਹੋਇਆ ਫੇਰ ਸਾਧੂਆਂ ਵਾਂਗਣ ਵਰਤਦਾ ਹੈ। ਸੋ ਮੈਂ ਆਪ ਦੀ ਸ਼ਰਨ ਆਇਆ ਹਾਂ, ਆਪ ਕ੍ਰਿਪਾ ਕਰੋ, ਤੇ ਮੇਰੇ ਮਨ ਵਿਚ ਜੋ ਕਲੇਸ਼ ਪੈਦਾ ਹੋਏ ਨੇ, ਜੋ ਜੰਮਣ ਤੇ ਮਰਨ ਦਾ ਡਰ ਪੈਦਾ ਹੋਇਆ-ਹੋਇਆ ਹੈ, ਕ੍ਰਿਪਾ ਕਰਕੇ ਉਸਨੂੰ ਕੱਟਣ ਦਾ ਕੋਈ ਯਤਨ ਦੱਸੋ। ਮਹਾਰਾਜ ਨੇ ਦੇਖਿਆ ਕਿ ਪੂਰਨ ਜਗਿਆਸੂ ਹੈ, ਸੋਝੀ ਵਾਲਾ ਜਗਿਆਸੂ ਹੈ, ਕਿਸੇ ਦੇ ਲਾਰੇ ਵਿਚ ਲੱਗਣ ਵਾਲਾ ਜਗਿਆਸੂ ਨਹੀਂ ਹੈ। ਸਮਝ ਸੋਚ ਕੇ ਆਇਆ ਹੋਇਆ ਬੰਦਾ ਹੈ, ਉਤਮ ਜਗਿਆਸੂ ਹੈ। ਉਤਮ ਜਗਿਆਸੂ ਸਮਝ ਕੇ ਮਹਾਰਾਜ ਬੜੇ ਹੀ ਪ੍ਰਸੰਨ ਹੋਏ, ਕਹਿਣ ਲੱਗੇ, ਗੁਰਮੁਖਾ! ਬਹਿ ਜਾ।

ਨਾਉਂ ਕੀ ਹੈ?

ਕਹਿੰਦਾ ਮਹਾਰਾਜ! ਮੇਰਾ ਨਾਉਂ ਮੱਲੂ ਸ਼ਾਹੀ ਹੈ।

ਕੰਮ ਕੀ ਕਰਦਾ ਹੈਂ?

ਕਹਿੰਦਾ, ਮਹਾਰਾਜ! ਮੈਂ ਫੌਜ ਵਿੱਚ ਨੌਕਰੀ ਕਰਦਾ ਹਾਂ। ਛੋਟੀ-ਮੋਟੀ ਮੇਰੀ ਕੋਲ ਅਫਸਰੀ ਹੈ, ਫੌਜ ਦੀ, ਜ਼ਿੰਮੇਵਾਰੀ ਹੈ ਤੇ ਮੈਂ ਇੱਕ ਫੌਜੀ ਦਾ ਜੀਵਨ ਬਤੀਤ ਕਰਦਾ ਹੈ। ਮਹਾਰਾਜ ਕਹਿੰਦੇ, ਬਹੁਤ ਚੰਗਾ ਜੀਵਨ ਹੈ ਤੇਰਾ, ਕਿਉਂਕਿ ਸੰਸਾਰ ਦੇ ਅੰਦਰ ਥੋੜ੍ਹੀਆਂ ਜਿਹੀਆਂ ਕਿਰਤਾਂ ਐਸੀਆਂ ਨੇ ਜਿਹਦੇ 'ਚ ਆਦਮੀ ਬੇ-ਦਾਗ ਰਹਿ ਸਕਦਾ ਹੈ, ਜੇ ਉਹ ਕਿਰਤ ਕਰਨ ਦੀ ਜਾਂਚ ਜਾਣਦਾ ਹੋਵੇ। ਕਹਿਣ ਲੱਗੇ, ਠੀਕ ਹੈ ਤੇਰੀ ਜੋ ਕਿਰਤ ਹੈ, ਇਹਦੇ ਵਿੱਚ ਬੇਈਮਾਨੀ ਦੀ ਅੰਸ ਰਲਣ ਦਾ ਬਹੁਤ ਥੋੜ੍ਹਾ ਮੌਕਾ ਹੈ ਤੇ ਲਗਨ ਵੀ ਤੈਨੂੰ ਲੱਗੀ ਹੋਈ ਹੈ। ਠੀਕ ਹੈ ਹੁਣ, ਐਉਂ ਕਰੀਂ ਅਸੀਂ ਬਚਨ ਕਰਾਂਗੇ, ਤੂੰ ਸਮਝਦਾ ਚਲਿਆ ਜਾਈਂ। ਸਮਝ ਕੇ ਹਿਰਦੇ 'ਚ ਧਾਰਨ ਕਰ ਲਈਂ ਤੇ ਇਹਦੇ ਨਾਲ ਤੇਰੀ ਕਲਿਆਣ ਹੋ ਜਾਏਗੀ।

ਸਾਧਸੰਗਤ ਜੀ! ਜੇ ਅਸੀਂ ਵੀ ਇਸ ਤਰ੍ਹਾਂ ਦੇ ਨਾਲ ਸਮਝੀਏ, ਜੇ ਉਸ ਦੀ ਕਲਿਆਣ ਹੋ ਸਕਦੀ ਹੈ, ਸਾਡੀ ਵੀ ਕਲਿਆਣ ਹੋ ਸਕਦੀ ਹੈ, ਜੇ ਸਾਡੇ ਮਨ 'ਚ ਇਹ ਜਜ਼ਬਾ ਪੈਦਾ ਹੋ ਜਾਵੇ ਕਿ ਜੋ ਗੁਰੂ ਅੰਗਦ ਸਾਹਿਬ ਮਹਾਰਾਜ ਜੀ ਨੇ ਭਾਈ ਮੱਲੂ ਸ਼ਾਹੀ ਨੂੰ ਇੱਕ ਫੌਜੀ ਨੂੰ ਬਚਨ ਕਹਿ ਕੇ ਪਾਰ ਕੀਤਾ ਕਿ ਉਹ ਬਚਨ ਅਸੀਂ ਵੀ ਕਮਾ ਲਈਏ ਤਾਂ ਸਾਡਾ ਵੀ ਉਧਾਰ ਹੋ ਸਕਦਾ ਹੈ। ਸੋ ਮਹਾਰਾਜ ਕਹਿਣ ਲੱਗੇ, ਭਾਈ ਮੱਲੂ ਸ਼ਾਹੀ! ਗੁਰਮੁਖਾ! ਹਰ ਬੰਦੇ ਦੇ ਅੰਦਰ ਬੇਚੈਨੀ ਚੱਲ ਰਹੀ ਹੈ। ਇੱਕ ਸਿਰਫ ਨਾਮ ਜਪਣ ਵਾਲਾ ਬੰਦਾ ਹੈ ਜਿਸਦਾ ਮਨ ਜਿਹੜਾ ਹੈ ਪ੍ਰਸੰਨ ਰਹਿੰਦਾ ਹੈ, ਕਿਉਂਕਿ ਉਹਦਾ ਹਿਰਦਾ ਕੌਲ ਖਿੜ ਗਿਆ, ਉਹਦਾ ਮੂੰਹ ਉਪਰ ਨੂੰ ਹੋ ਗਿਆ ਤੇ ਉਹਦੀ vibration ਦੇ

ਨਾਲ ਉਹਨੂੰ ਸਦਾ ਹੀ ਖੇੜਾ ਰਹਿੰਦਾ ਹੈ, ਉਹ ਉਦਾਸੀ 'ਚ ਨਹੀਂ ਆਉਂਦਾ। ਉਹ ਝੋਰਿਆਂ ਦੀ ਜ਼ਿੰਦਗੀ ਬਤੀਤ ਨਹੀਂ ਕਰਦਾ। ਉਹ frustration ਦੀ ਜ਼ਿੰਦਗੀ 'ਚ ਨਹੀਂ ਆਉਂਦਾ। ਉਹਦਾ ਮਨ ਖਿੜਿਆ ਰਹਿੰਦਾ ਹੈ –

***ਨਾਨਕ ਭਗਤਾ ਸਦਾ ਵਿਗਾਸੁ ॥ ਅੰਗ – ੨***

ਸਦਾ ਖੇੜਾ ਉਨ੍ਹਾਂ ਦੇ ਚਿੱਤ ਵਿੱਚ ਹੁੰਦਾ ਹੈ ਜਿਹੜੇ ਗੁਰੂ ਦੇ ਨਾਲ ਜੁੜੇ ਹੋਏ, ਵਾਹਿਗੁਰੂ ਦੇ ਨਾਲ ਜੁੜੇ ਹੋਏ ਭਗਤੀ ਕਰਦੇ ਨੇ।

***ਸੁਣਿਐ ਦੂਖ ਪਾਪ ਕਾ ਨਾਸੁ ॥ ਅੰਗ – ੨***

ਸੋ ਕਹਿਣ ਲੱਗੇ, ਕਲੇਸ਼ਾਂ ਨੂੰ ਸਮਝ ਪਹਿਲਾਂ, ਸੰਸਾਰ ਦੇ ਅੰਦਰ ਬੜੇ ਕਲੇਸ਼ ਨੇ, ਜੇ ਉਨ੍ਹਾਂ ਨੂੰ ਸਮਝ ਕੇ ਆਪਾਂ ਚੱਲੀਏ ਤਾਂ ਇੱਥੇ ਵੀ ਮੁਖ ਉਜਲਾ ਹੁੰਦਾ ਹੈ, ਦਰਗਾਹ ਵਿੱਚ ਵੀ ਜਾ ਕੇ ਮੁਖ ਉਜਲਾ ਹੁੰਦਾ ਹੈ। ਕਲੇਸ਼ ਇਹ ਨੇ ਕਿ ਇਹ ਮਨ ਦੇ ਅੰਦਰ ਇੱਕ ਹਨ੍ਹੇਰਾ ਛਾਇਆ ਹੋਇਆ ਹੈ। ਚਾਨਣਾ ਨਹੀਂ ਹੈ, ਪ੍ਰਕਾਸ਼ ਨਹੀਂ ਹੈ। ਇਹਦੇ ਅੰਦਰ ਜਿਵੇਂ ਬਾਹਰਲੀਆਂ ਅੱਖਾਂ ਨੇ ਜਿਨ੍ਹਾਂ ਨਾਲ ਸੰਸਾਰ ਨੂੰ ਦੇਖਦਾ ਹੈ ਇਵੇਂ ਜਿਵੇਂ ਇੱਕ ਅੱਖਾਂ ਅੰਦਰ ਨੇ ਜਿਨ੍ਹਾਂ ਨੂੰ ਦਿੱਬਯ ਨੇਤਰ ਕਹਿੰਦੇ ਨੇ, ਜਿਹੋ ਜਿਹੇ ਕੰਨ ਇਸਦੇ ਬਾਹਰ ਨੇ ਇਹੋ ਜਿਹੇ ਕੰਨ ਇਹਦੇ ਅੰਦਰ ਨੇ ਜਿਹਨੂੰ ਦਿੱਬਯ ਸਰਵਣ ਕਹਿੰਦੇ ਨੇ। ਜਿਸ ਤਰ੍ਹਾਂ ਦੀ ਜ਼ੁਬਾਨ ਰਸ ਮਾਣਦੀ ਹੈ ਬਾਹਰਲੀਆਂ ਚੀਜ਼ਾਂ ਦਾ, ਇਸ ਤਰ੍ਹਾਂ ਦੇ ਨਾਲ ਇਹਦੇ ਅੰਦਰ ਦਿੱਬਯ ਰਸਨਾ ਹੈ, ਜਦੋਂ ਦਿੱਬਯ ਰਸਨਾ ਪ੍ਰਗਟ ਹੋ ਜਾਵੇ ਤੇ ਇਹਦਾ ਬਚਨ ਵੀ ਸਤਿ ਹੋਣਾ ਸ਼ੁਰੂ ਹੋ ਜਾਂਦਾ ਹੈ ਤੇ ਨਾਲ ਜੋ ਦਿੱਬਯ ਰਸ ਨੇ, ਨਾਮ ਦੇ ਰਸ ਉਨ੍ਹਾਂ ਨੂੰ ਮਾਣਨ ਦੀ ਇਹਦੇ ਵਿਚ ਸਮਰੱਥਾ ਆ ਜਾਂਦੀ ਹੈ। ਇਸੇ ਤਰ੍ਹਾਂ ਦੇ ਨਾਲ ਪ੍ਰੇਮੀਆਂ ਜਿਸ ਤਰ੍ਹਾਂ ਬਾਹਰਲੀ ਨਾਸਿਕਾ ਸੁਗੰਧੀ ਲੈਂਦੀ ਹੈ, ਦੁਰਗੰਧੀ ਮਹਿਸੂਸ ਹੁੰਦੀ ਹੈ, ਇਸੇ ਤਰ੍ਹਾਂ ਅੰਦਰ ਵੀ ਇਸ ਦੇ ਇੱਕ ਦਿਬਯ ਨਾਸਿਕਾ ਹੈ। ਜਿਸਦੇ ਅੰਦਰ ਸੁਗੰਧੀ ਹਰ ਵਕਤ ਕਾਇਮ ਰਹਿੰਦੀ ਹੈ। ਜਿਸ ਤਰ੍ਹਾਂ ਦੇ ਨਾਲ ਇਸਦੇ ਬਾਹਰ ਸਪਰਸ਼ ਕਰਨ ਦੀਆਂ ਇੰਦ੍ਰੀਆਂ ਨੇ, ਇਸੇ ਤਰ੍ਹਾਂ ਦੇ ਨਾਲ ਇਸ ਦੇ ਅੰਦਰ ਦਿੱਬਯ ਸਪਰਸ਼ ਹੈ। ਉਹ ਦਿੱਬਯ ਸਪਰਸ਼ ਜਦੋਂ ਪੈਦਾ ਹੋ ਜਾਵੇ ਤਾਂ ਇਹਨੂੰ ਐਨਾ ਅਨੰਦ ਆਉਂਦਾ ਹੈ ਕਿ ਬਾਹਰਲੇ ਕਿਸੇ ਅਨੰਦ ਦੀ ਇਸਨੂੰ ਅਵੱਸ਼ਕਤਾ ਨਹੀਂ ਰਹਿੰਦੀ। ਸੋ ਇਹ ਲੁੱਕੀਆਂ ਹੋਈਆਂ ਕਿਉਂ ਨੇ, ਇਹ ਪ੍ਰਗਟ ਕਿਉਂ ਨਹੀਂ ਹੁੰਦੀਆਂ ਕਿਉਂਕਿ ਆਦਮੀ ਦੇ ਅੰਦਰ ਕੁਛ ਪੜਦੇ ਪੈ ਗਏ, ਕੁਛ ਦੋਸ਼ ਲਗ ਗਏ, ਕੁਛ ਹਨ੍ਹੇਰੇ ਛਾ ਗਏ, ਅੱਖਾਂ ਕੰਨ, ਨਾਸਿਕਾ ਇਹ ਬੰਦ ਹੋ ਗਈਆਂ। ਇਹ ਪ੍ਰਗਟ ਨਹੀਂ ਹੋ ਰਹੀਆਂ, silent ਹੋ ਗਈਆਂ, ਕਿਉਂਕਿ ਇਨ੍ਹਾਂ ਤੋਂ ਕੰਮ ਨਹੀਂ ਲਿਆ, ਨਾ ਲੈਣ ਕਰਕੇ ਇਹ ਪ੍ਰਗਟ ਨਹੀਂ ਹੋਈਆਂ ਤੇ ਨਾ ਮਨੁੱਖ ਨੂੰ ਕਦੇ ਰੁਚੀ ਜਾਗਦੀ ਹੈ ਕਿ ਮੈਂ ਦੇਖਾ ਤਾਂ ਸਹੀ ਕਿ ਅੰਦਰਲੀ ਅੱਖ ਨਾਲ ਕੀ ਦਿਸਦਾ ਹੈ। ਮਹਾਰਾਜ ਕਹਿੰਦੇ, ਅੰਦਰਲੀ ਅੱਖ ਨਾਲ ਤੈਨੂੰ ਵਾਹਿਗੁਰੂ ਦਿੱਸਣ ਲੱਗ ਜਾਏਗਾ। ਜਿਹਦਾ ਕੋਈ ਰੂਪ ਨਹੀਂ, ਰੰਗ ਨਹੀਂ, ਰੇਖ ਨਹੀਂ, ਭੇਖ ਨਹੀਂ ਉਹਨੂੰ ਦੇਖਣ ਦੀ ਤਾਕਤ ਉਹਦੇ ਵਿੱਚ ਹੈ, ਇਨ੍ਹਾਂ ਅੱਖਾਂ 'ਚ ਨਹੀਂ ਹੈ, ਇਹ ਅੱਖਾਂ ਨਹੀਂ ਦੇਖ ਸਕਦੀਆਂ।

***ਨਾਨਕ ਸੇ ਅਖੜੀਆਂ ਬਿਅੰਨਿ***
***ਜਿਨੀ ਡਿਸੰਦੋ ਮਾ ਪਿਰੀ ॥ ਅੰਗ – ੫੭੭***

ਜਦੋਂ ਤੇਰੇ ਅੰਦਰਲੇ ਦਿੱਬਯ ਸਰਵਣ ਪ੍ਰਗਟ ਹੋ ਜਾਣੇ ਨੇ, ਤਾਂ ਲਗਾਤਾਰ ਇੱਕ ਨਾਦ ਹੋ ਰਿਹਾ ਹੈ ਤੇਰੇ ਅੰਦਰ –

***ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ ॥***
***ਅੰਗ – ੧੨੯੧***

cosmic music ਹੋ ਰਿਹਾ ਹੈ। ਉਹ ਤੈਨੂੰ ਹਰ ਵਕਤ ਸੁਣਾਈ ਦੇਣ ਲਗ ਜਾਏਗਾ ਤੇ ਉਹਦਾ ਪ੍ਰਮ ਅਨੰਦ ਐਨਾ ਹੋ ਜਾਏਗਾ, ਤੂੰ ਹੈਰਾਨ ਹੋ ਜਾਏਂਗਾ ਕਿ ਆਹ ਰਾਗ ਤਾਂ ਕਦੇ ਮੈਂ ਸੁਣੇ ਨਹੀਂ, ਆਹ ਕੀਰਤਨ ਤਾਂ ਮੈਂ ਸੁਣਿਆ ਨਹੀਂ। ਆਹ ਸਾਜ਼ ਤਾਂ ਮੈਨੂੰ ਪਤਾ ਹੀ ਨਹੀਂ ਹੈ ਕਿੱਥੋਂ ਵੱਜ ਰਹੇ ਨੇ। ਤੂੰ ਆਪੇ ਹੀ ਅਨੰਦਿਤ ਹੋਵੇਂਗਾ ਉਨ੍ਹਾਂ ਨਾਲ। ਜਦੋਂ ਦਿਬਯ ਨਾਸਿਕਾ ਪ੍ਰਗਟ ਹੋ ਜਾਏਗੀ। ਸੁਗੰਧੀਆ ਹੀ ਸੁਗੰਧੀਆਂ ਫੈਲ ਜਾਣਗੀਆਂ। ਜਦੋਂ ਦਿੱਬਯ ਸਪਰਸ਼ ਪ੍ਰਗਟ ਹੋਈ ਤੇਰੇ ਅੰਦਰ ਖੇੜਾ ਹੀ ਖੇੜਾ ਲਹਿਰਾਂ ਚੱਲਣਗੀਆਂ, ਝਰਨਾਟਾਂ ਚੱਲਣਗੀਆਂ, ਵਿਸਮਾਦ 'ਚ ਤੇਰੀ ਬਿਰਤੀ ਪਹੁੰਚ ਜਾਏਗੀ ਤੇ ਮੂੰਹ 'ਚੋਂ ਕੀ ਨਿਕਲੇਗਾ? ਵਾਹੁ-ਵਾਹੁ-ਵਾਹਿਗੁਰੂ, ਵਾਹਿਗੁਰੂ, ਲਗਾਤਾਰ ਨਿਕਲਦਾ ਚਲਿਆ ਜਾਏਗਾ ਕਿਉਂਕਿ ਇਹਦਾ ਪ੍ਰਗਟਾਵਾ ਹੀ ਇਹ ਹੈ।

***ਵਾਹੁ ਵਾਹੁ ਬਾਣੀ ਸਚੁ ਹੈ ਗੁਰਮੁਖਿ ਲਧੀ ਭਾਲਿ ॥***
***ਅੰਗ – ੫੧੪***

ਇਸ ਸੱਚ ਦੀ ਬਾਣੀ ਪ੍ਰਗਟ ਹੋ ਜਾਏਗੀ ਤੇ ਜਿਵੇਂ ਚਸ਼ਮਾ ਚਲਦਾ ਹੈ ਇਸ ਤਰ੍ਹਾਂ ਨਾਮ ਦਾ ਫੁਹਾਰਾ ਤੇਰੇ ਅੰਦਰੋਂ ਚਲਣਾ ਸ਼ੁਰੂ ਹੋ ਜਾਏਗਾ। ਸੋ ਇਨ੍ਹਾਂ ਨੂੰ ਕੁਛ ਚੀਜ਼ਾਂ ਰੋਕੀਂ ਬੈਠੀਆਂ ਨੇ, ਉਨ੍ਹਾਂ ਨੂੰ ਸਮਝਣ ਦਾ ਯਤਨ ਕਰ।

ਪਹਿਲੀ ਚੀਜ਼ ਹੈ ਅਸਲੀ ਚੀਜ਼ ਨੂੰ ਨਕਲੀ ਕਰਕੇ ਜਾਨਣਾ, ਚੀਜ਼ ਹੋਰ ਹੈ ਤੇ ਦੇਖ ਰਹੇ ਹਾਂ ਅਸੀਂ ਹੋਰ। ਹਨ੍ਹੇਰੇ ਦੇ ਵਿਚ ਰੱਸੀ ਪਈ ਹੈ, ਪਈ ਰੱਸੀ ਹੈ ਲੇਕਿਨ ਅਸੀਂ ਹਨ੍ਹੇਰਾ ਕਰਕੇ ਦੇਖ ਕੀ ਰਹੇ ਹਾਂ ਕਿ ਸੱਪ ਪਿਆ ਹੈ, ਸੱਪ ਨੂੰ ਦੇਖ ਕੇ ਅਸੀਂ ਡਰ ਰਹੇ ਹਾਂ। ਜਿੰਨਾਂ ਚਿਰ ਚਾਨਣਾ ਨਹੀਂ ਹੁੰਦਾ ਸਾਡਾ ਭਰਮ ਨਹੀਂ ਹਟਦਾ। ਭਰਮ ਨਾ ਹਟਣ ਕਰਕੇ ਅਸੀਂ ਕੰਬ ਰਹੇ ਹਾਂ ਕਿ ਸੱਪ ਪਿਆ ਹੈ, ਮੈਂ ਲੰਘਣਾ ਸੀ ਲੰਘ ਨਹੀਂ ਸਕਦਾ, ਕਿਉਂਕਿ ਸੱਪ ਮੇਰੇ ਰਸਤੇ 'ਚ ਪਿਆ ਹੈ। ਜਦੋਂ ਪ੍ਰਕਾਸ਼ ਹੋ ਗਿਆ ਉਸ ਵੇਲੇ ਪਤਾ ਲੱਗੇਗਾ ਕਿ ਇਹ ਤਾਂ ਰੱਸੀ ਸੀ। ਅਸਲੀਅਤ ਨੂੰ ਨਕਲੀ ਰੂਪ ਵਿੱਚ ਦੇਖਣਾ, ਕਹਿੰਦੇ ਇਹ ਇੱਕ ਵੱਡਾ ਭਾਰਾ ਦੋਸ਼ ਹੈ ਜਿਹੜਾ ਤੇਰੀ ਸੁਰਤੀ ਨੂੰ ਹੋਇਆ ਹੋਇਆ ਹੈ। ਜਿਹੜੀ ਤੇਰੇ ਅੰਦਰ ਸੁਰਤ ਹੈ ਉਹਨੂੰ ਇਹ ਦੋਸ਼ ਲਗ ਗਿਆ। ਇਹਦਾ ਨਾਉਂ ਕੁਛ ਰੱਖ ਲਓ, ਅਵਿਦਿਆ ਰੱਖ ਲਓ, ignorance ਰੱਖ ਲਓ, ਭੁੱਲ ਰੱਖ ਲਓ, ਮਾਇਆ ਰੱਖ ਲਓ; ਕਹਿੰਦੇ ਗੱਲ ਆਹ ਹੈ ਸਾਰੀ ਤੇ ਇਹਨੂੰ ਅਵਿਦਿਆ ਕਹਿ ਲਓ। ਦੂਸਰਾ ਹੋਇਆ ਕਰਦਾ ਹੈ ਬਿਰਤੀ –

***ਕਬਹੂ ਜੀਅੜਾ ਊਭਿ ਚੜਤੁ ਹੈ***
***ਕਬਹੂ ਜਾਇ ਪਇਆਲੇ ॥***
***ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ ॥***
***ਅੰਗ – ੮੭੬***

ਕਦੇ ਤਾਂ ਖੁਸ਼ੀਆਂ ਹੁੰਦੀਆਂ ਨੇ ਸਵੇਰੇ-ਸਵੇਰੇ, ਫੇਰ ਮੁੜ ਕੇ ਨਰਾਜ਼ੀ 'ਚ ਆ ਜਾਂਦਾ ਹੈ, ਫਿਕਰ 'ਚ ਆ ਜਾਂਦਾ ਹੈ,

ਢਹਿੰਦੀ ਕਲਾ 'ਚ ਆ ਜਾਂਦਾ ਹੈ, ਕਦੇ ਛਾਲਾਂ ਮਾਰਦਾ ਫਿਰਦਾ ਹੈ। ਕਹਿੰਦੇ ਇਹ ਬਿਰਤੀ ਜਿਹੜੀ ਹੈ ਸਮ ਨਾ ਰਹਿਣ ਕਰਕੇ, ਇਹਦੇ ਅੰਦਰ ਬੜਾ ਭਾਰੀ ਦੋਸ਼ ਪੈਦਾ ਹੋ ਜਾਂਦਾ ਹੈ ਤੇ ਇਸ ਦੋਸ਼ ਦਾ ਨਾਉਂ ਅਸਿਮਿਤਾ ਹੈ। ਇਹ ਆਦਮੀ ਦੀ ਬਿਰਤੀ ਸਮ ਨਹੀਂ ਰਹਿਣ ਦਿੰਦੀ, ਸਦਾ ਖੁਸ਼ ਨਹੀਂ ਰਹਿਣ ਦਿੰਦੀ।

ਸੋ ਤੀਸਰਾ ਜੋ ਜ਼ਬਰਦਸਤ ਦੋਸ਼ ਲੱਗਿਆ ਹੋਇਆ ਹੈ ਉਹ ਨਿਸ਼ਚੇ ਦੇ ਘਰ, ਜਿੱਥੇ ਵਿਸ਼ਵਾਸ਼ ਦਾ ਘਰ ਹੈ ਉਥੇ ਉਹ ਘੇਰੀਂ ਬੈਠਾ ਹੈ ਉਸ ਘਰ ਨੂੰ। ਸ਼ਰਧਾ ਨੂੰ, ਵਿਸ਼ਵਾਸ਼ ਨੂੰ, ਭਰੋਸੇ ਨੂੰ, ਉਹ ਇਹ ਹੈ ਕਿ ਜੋ ਮਹਾਂਪੁਰਸ਼ਾਂ ਦੇ ਬਚਨ ਹੁੰਦੇ ਨੇ ਉਹ ਅਨੁਭਵ ਦੇ ਉਤੇ ਪਰਖ-ਪਰਖ ਕੇ, ਸੰਸਾਰ ਦੇ ਭਲੇ ਵਾਸਤੇ ਉਚਾਰਨ ਕੀਤੇ ਹੁੰਦੇ ਨੇ ਤੇ ਉਹ ਬਚਨ ਉਨ੍ਹਾਂ ਦੇ ਆਪਣੇ ਨਹੀਂ ਹੁੰਦੇ, ਧੁਰ ਦਰਗਾਹ ਤੋਂ ਆਏ ਹੁੰਦੇ ਨੇ। ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਬਾਣੀ -

***ਜੈਸੀ ਮੈ ਆਵੈ ਖਸਮ ਕੀ ਬਾਣੀ***
***ਤੈਸੜਾ ਕਰੀ ਗਿਆਨੁ ਵੇ ਲਾਲੋ ॥ ਅੰਗ - ੭੨੨***

ਵੇਦ ਬਾਣੀ ਹੈ, ਕੁਰਾਨ ਸ਼ਰੀਫ ਦੀਆਂ ਆਇਤਾਂ ਉਤਰੀਆਂ ਨੇ, ਬਾਈਬਲ ਹੈ; ਉਥੇ ਇਹੀ ਕਹਿੰਦੇ ਨੇ ਕਿ ਮੈਨੂੰ ਇਹ ਗੱਲ ਕਹੀ ਗਈ ਹੈ ਤੁਹਾਨੂੰ ਮੈਂ ਇਹ ਗੱਲ ਦੱਸਾਂ। ਅੱਜ ਮੈਨੂੰ ਉਤੋਂ ਆਇਆ ਹੈ, ਮੂਸਾ ਕਹਿੰਦਾ ਹੈ ਕਿ ਜਦੋਂ ਮੈਂ ਪਹਾੜ 'ਤੇ ਗਿਆ ਤਾਂ ਉਥੇ ਆਹ ਗੱਲਾਂ ਲਿਖੀਆਂ ਹੋਈਆਂ ਸੀ। ਇਹ ਮੈਨੂੰ ਹੁਕਮ ਹੋਇਆ ਕਿ ਮੈਂ ਤੁਹਾਨੂੰ ਆ ਕੇ ਦੱਸਾਂ। 10 commandments ਜਿੱਥੋਂ ਬਣੀਆਂ ਨੇ, ਉਨ੍ਹਾਂ ਦੇ ਧਰਮ ਦੇ ਗ੍ਰੰਥ ਦੀ ਜਿਹੜੀ ਬੁਨਿਆਦ ਹੈ ਉਹ ਇੱਥੋਂ ਹੀ ਸ਼ੁਰੂ ਹੁੰਦੀ ਹੈ। ਮਹਾਰਾਜ ਕਹਿੰਦੇ-

***ਹਉ ਆਪਹੁ ਬੋਲਿ ਨ ਜਾਣਦਾ***
***ਮੈ ਕਹਿਆ ਸਭੁ ਹੁਕਮਾਉ ਜੀਉ ॥ ਅੰਗ - ੭੬੩***

ਮੈਂ ਨਹੀਂ ਕੁਛ ਵੀ ਕਹਿ ਰਿਹਾ, ਮੈਨੂੰ ਤਾਂ ਉਪਰੋਂ ਆਉਂਦਾ ਹੈ, ਉਸੇ ਤਰ੍ਹਾਂ ਦੇ ਨਾਲ ਮੈਂ ਤੁਹਾਨੂੰ ਕਹਿ ਰਿਹਾ ਹਾਂ। ਇਹਨੂੰ ਸਤਿ ਬਾਣੀ ਕਹਿੰਦੇ ਨੇ। ਇਹ ਸਤਿ ਬਾਣੀ ਇਹ ਕਹਿੰਦੀ ਹੈ, ਧਿਆਨ ਦੇ ਨਾਲ ਹਿਰਦੇ 'ਚ ਵਸਾਇਓ ਕਿ ਇੱਥੇ ਵਾਹਿਗੁਰੂ ਹਰੇਕ ਦੇ ਨਾਲ ਹੈ -

***ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ ॥***
***ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ ॥ ਅੰਗ - ੬੭੭***

ਪਰ ਇਹ ਮਨ ਜਿਹੜਾ ਹੈ ਇਹ ਇਸਨੂੰ ਮੰਨਣ ਵਾਸਤੇ ਤਿਆਰ ਨਹੀਂ ਹੈ, ਜਿਵੇਂ ਬਿਜਲੀ ਚਮਕਦੀ ਹੈ, ਥੋੜ੍ਹਾ ਜਿਹਾ ਪ੍ਰਕਾਸ਼ ਹੁੰਦਾ ਹੈ, ਸਤਿਸੰਗ 'ਚ ਆ ਕੇ ਥੋੜ੍ਹੀ ਦੇਰ ਵਾਸਤੇ ਇੱਕ ਸਕਿੰਟ, ਦੋ ਸਕਿੰਟ ਇਹਦੀ ਬਿਰਤੀ ਜੇ ਟਿਕ ਜਾਵੇ, ਤਾਂ ਟਿਕ ਜਾਵੇ, ਨਹੀਂ ਤਾਂ ਟਿਕਦੀ ਨਹੀਂ, ਗਹਿਰਾਈ ਤੱਕ ਜਾਂਦੀ ਨਹੀਂ। ਮਹਾਰਾਜ ਕਹਿੰਦੇ, ਜੇ ਗਹਿਰਾਈ ਤਕ ਚਲੀ ਜਾਵੇ ਕਿਸੇ ਦੀ ਬਿਰਤੀ ਤਾਂ ਉਹਦਾ ਫਲ ਕਿੰਨਾ ਹੈ -

***ਏਕ ਚਿਤ ਜਿਹ ਇਕ ਛਿਨ ਧਿਆਇਓ***
***ਕਾਲ ਫਾਸ ਕੇ ਬੀਚ ਨ ਆਇਓ।***

ਉਹਦੀ ਜਮਾਂ ਦੀ ਫਾਂਸੀ ਗਲ 'ਚੋਂ ਟੁੱਟ ਜਾਂਦੀ ਹੈ। ਸਿਰਫ ਧਿਆਨ ਦੇਣ ਦੇ ਨਾਲ, ਜੇ ਮਾੜਾ ਜਿਹਾ ਵੀ ਧਿਆਨ ਆ ਜਾਵੇ। ਮਹਾਰਾਜ ਕਹਿਣ ਲੱਗੇ, ਦੇਖੋ, ਕਿੱਡੀ ਵੱਡੀ ਉਤਮ ਚੀਜ਼ ਤੇ ਏਸਨੂੰ ਇਹ ਮੰਨਦਾ ਨਹੀਂ, ਇਹਦੇ ਉਲਟ ਨਿਸ਼ਚਾ ਕਰਦਾ ਹੈ ਕਿ ਇਥੇ ਤਾਂ ਮੇਰੇ ਵੈਰੀ ਨੇ, ਮੇਰੇ ਕੁੜਮ ਨੇ, ਮੇਰੇ ਕਬੀਲੇ ਨੇ, ਮੇਰੀਆਂ ਧੀਆਂ ਨੇ, ਮੇਰੇ ਪੁੱਤਰ ਨੇ, ਔਹ ਮੇਰਾ ਦੁਸ਼ਮਣ ਹੈ, ਔਹ ਮੈਨੂੰ ਆਹ ਗੱਲ ਕਹਿੰਦਾ ਹੈ, ਔਹ ਮੈਨੂੰ ਆਹ ਗੱਲ ਕਹਿੰਦਾ ਹੈ। ਨਹੀਂ ਮੰਨਦਾ, ਮੱਥੇ ਵੀ ਟੇਕੇਗਾ, ਸਿੱਖ ਵੀ ਕਹਾਏਗਾ। ਪਾਠ ਵੀ ਕਰੇਗਾ, ਸੁਖਮਨੀ ਸਾਹਿਬ ਵੀ ਕਰੇਗਾ, ਪੰਜਾਂ ਬਾਣੀਆਂ ਦਾ ਨਿਤਨੇਮ ਕਰੇਗਾ ਸੇਵਾ ਵੀ ਕਰੇਗਾ, ਦਾਨ ਵੀ ਕਰੇਗਾ, ਪਰ ਜਿੱਥੇ ਆ ਕੇ ਗੱਲ ਮੰਨਣੀ ਹੈ, ਉਥੇ ਜਵਾਬ ਦੇ ਦਏਗਾ। ਮਹਾਰਾਜ ਕਹਿੰਦੇ ਉਹਦੀ ਸੇਵਾ ਕਾਹਦੀ ਹੈ -

***ਆਗਿਆ ਸਮ ਨਹੀ ਸਾਹਿਬ ਸੇਵਾ।***

ਜੋ ਗੁਰੂ ਦੀ ਆਗਿਆ ਹੈ ਉਹਨੂੰ ਮੰਨ ਲਓ। ਜਦੋਂ ਗੁਰੂ ਮੰਨ ਲਿਆ, ਜੇ ਕਹੇ ਖੂਹ ਵਿੱਚ ਸੁੱਟਣਾ ਹੈ, ਖੂਹ 'ਚ ਗਿਰ ਪਓ, ਮੰਨ ਲਿਆ ਨਾ ਉਹਨੂੰ, ਫੇਰ ਉਥੇ ਆਪਣੀ ਮੰਤਕ ਦਾ ਕੀ ਸਵਾਲ ਪੈਦਾ ਹੋ ਗਿਆ ਕਿ ਨਹੀਂ ਜੀ ਮੈਂ ਤਾਂ ਖੂਹ 'ਚ ਡੁੱਬ ਜਾਵਾਂਗਾ ਜੇ ਮੈਨੂੰ ਸੁੱਟਿਆ। ਭਾਈ ਮੰਝ ਖੂਹ 'ਚ ਗਿਰਦਾ ਹੈ ਤਾਂ ਉਹ ਸ਼ਿਕਵਾ ਨਹੀਂ ਕਰਦਾ, ਉਥੇ ਖੜ੍ਹਾ ਵੀ ਲੋਚਦਾ ਹੈ ਓਨਾਂ ਹੀ ਗੁਰੂ ਨਾਲ ਪਿਆਰ ਕਰ ਰਿਹਾ ਹੈ ਖੂਹ 'ਚ ਗਿਰਿਆ ਹੋਇਆ ਵੀ। ਜੇ ਲੱਜਾਂ ਸੁੱਟ ਕੇ ਕਹਿੰਦੇ ਨੇ ਕਿ ਭਾਈ ਮੰਝ! ਬਾਹਰ ਆ ਜਾ, ਕਹਿੰਦਾ ਮੈਂ ਬਾਹਰ ਆ ਜਾਵਾਂਗਾ, ਘੜੀ ਪਿਛੋਂ, ਪਹਿਲਾਂ ਲੱਕੜੀਆਂ ਜਿਹੜੀਆਂ ਮੇਰੇ ਸਿਰ 'ਤੇ ਨੇ ਸੁੱਕੀਆਂ ਇਹ ਲੰਗਰ ਵਾਸਤੇ ਕੱਢ ਲਓ। ਬੜਾ ਤੁਹਾਡਾ ਪਰਉਪਕਾਰ ਹੋਏਗਾ, ਕਿਉਂਕਿ ਮੈਂ ਲੰਗਰ 'ਚ ਪਹੁੰਚਾ ਨਹੀਂ ਸਕਿਆ ਸਮੇਂ ਸਿਰ ਲੱਕੜੀਆਂ। ਉਹ ਖੂਹ ਵਿੱਚ ਗਿਰਿਆ ਹੋਇਆ ਵੀ ਹੁਕਮ ਮੰਨ ਰਿਹਾ ਹੈ। ਜੇ ਗੁਰੂ ਸਾਨੂੰ ਖੂਹ ਵਿੱਚ ਵੀ ਸੁੱਟਦਾ ਹੈ, ਫੇਰ ਮੰਨ ਲੈਣਾ ਚਾਹੀਦਾ ਹੈ, ਫੇਰ ਇਹ ਨਹੀਂ ਕਹਿਣਾ ਚਾਹੀਦਾ ਕਿ ਮੈਨੂੰ ਖੂਹ ਵਿੱਚ ਸੁੱਟ ਦਿੱਤਾ। ਗੁਰੂ ਇਹ ਕਹਿੰਦਾ ਹੈ ਵਾਹਿਗੁਰੂ ਹਾਜ਼ਰ ਨਾਜ਼ਰ ਹੈ, ਤੁਹਾਡੇ ਅੰਦਰ ਹੈ।

***ਕਾਹੇ ਰੇ ਬਨ ਖੋਜਨ ਜਾਈ ॥***
***ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥***
***ਅੰਗ - ੬੮੪***

ਆਹ ਗੱਲ ਮੰਨ ਲਓ ਕਿ ਮੇਰੇ ਨਾਲ ਰਹਿੰਦਾ ਹੈ ਵਾਹਿਗੁਰੂ, ਵਾਹਿਗੁਰੂ ਨੂੰ ਦੇਖਣ ਵਾਸਤੇ ਨਾ ਨੱਠੋ, ਕਦੇ ਕੋਈ ਉਥੇ ਨੱਠਿਆ ਜਾਂਦਾ ਹੈ, ਕੋਈ ਕਿਤੇ ਨੱਠਿਆ ਜਾਂਦਾ ਹੈ। ਪਹਿਲਾਂ ਆਹੀ ਮੰਨ ਲਓ ਕਿ ਮੇਰੇ ਨਾਲ ਹੈ। ਕਹਾਣੀਆਂ ਨਾ ਸੁਣੋ ਕਿਸੇ ਦੀਆਂ ਹਨ੍ਹੇਰੇ 'ਚ ਪੈ ਜਾਉਂਗੇ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਮੰਨੋ। ਗੁਰੂ ਕਹਿੰਦਾ ਹੈ ਕਿ ਮੈਂ ਤੇਰੇ ਨਾਲ ਹਾਂ। ਕਬੀਰ ਸਾਹਿਬ ਕਹਿਣ ਲੱਗੇ ਕਿ ਮੈਨੂੰ ਕਹਿੰਦੇ ਕਿ ਹੱਜ ਕਰਕੇ ਆਓ ਤੇ ਮੈਂ ਚੱਲ ਪਿਆ। ਜਦੋਂ ਮੈਂ ਤੁਰਿਆ ਰਾਹ ਵਿੱਚ ਮੈਨੂੰ ਰੱਬ ਮਿਲ ਪਿਆ। ਉਹ ਅਲੰਕਾਰ ਨਾਲ ਗੱਲ ਕਰਦੇ ਨੇ, ਸਾਡੀ ਬੋਲੀ 'ਚ ਸਾਡੇ ਵਰਗੇ ਬੰਦਿਆਂ ਨੂੰ, ਜਿਹੜੇ ਸਮਝਦੇ ਨਹੀਂ ਗੱਲ। ਕਹਿੰਦੇ, ਫੇਰ ਭਗਤ ਜੀ! ਰੱਬ ਨੇ ਕੀ ਕਿਹਾ ਮਹਾਰਾਜ! ਤੁਹਾਨੂੰ? ਕਹਿੰਦੇ, ਰੱਬ! ਰੱਬ ਤਾਂ ਮੇਰੇ ਨਾਲ ਬਹੁਤ ਨਰਾਜ਼ ਹੋ ਗਿਆ। ਬਹੁਤ ਬੁਰੀ ਤਰ੍ਹਾਂ ਨਾਲ ਨਰਾਜ਼ ਹੋ ਗਿਆ। ਕਿਹੜੀ ਗੱਲ ਤੋਂ ਨਰਾਜ਼ ਹੋਇਆ? ਤੁਸੀਂ ਤਾਂ ਨੇਕ ਕੰਮ ਵਾਸਤੇ ਤੁਰੇ ਜਾ ਰਹੇ ਸੀ? ਨਰਾਜ਼ੀ ਕਿਹੜੀ ਗੱਲ ਦੀ ਹੋਈ? ਕਹਿੰਦਾ, ਮੈਨੂੰ ਕਹਿੰਦਾ ਕਬੀਰ, ਦੁਨੀਆਂ ਤਾਂ ਅੰਨ੍ਹੀ

ਹੈ ਤੁਰੀ ਫਿਰਦੀ ਹੈ, ਤੂੰ ਤਾਂ ਅੱਖਾਂ ਵਾਲਾ ਸੀ, ਤੈਨੂੰ ਕੀਹਨੇ ਦੱਸਿਆ ਕਿ ਮੈਂ ਉਥੇ ਰਹਿੰਦਾ ਹਾਂ। ਤੇਰਾ ਨਿਸ਼ਚਾ ਕਿਵੇਂ ਹਿੱਲ ਗਿਆ, ਮੈਂ ਤਾਂ ਤੇਰੇ ਅੰਦਰ ਰਹਿੰਦਾ ਹਾਂ। ਨਾਲ ਰਹਿੰਦਾ ਹਾਂ। ਰੋਮ-ਰੋਮ 'ਚ ਰਹਿੰਦਾ ਹਾਂ। ਤੂੰ ਮੈਨੂੰ ਦੇਖਣ ਵਾਸਤੇ ਕਿੱਥੇ ਤੁਰਿਆ ਜਾਂਦਾ ਹੈਂ? ਬੜਾ ਅਫਸੋਸ ਹੈ ਤੇਰੇ ਉਤੇ? ਕਹਿੰਦੇ, ਪ੍ਰੇਮੀਓ! ਮੇਰੇ ਨਾਲ ਸਾਂਈਂ ਬੁਰੀ ਤਰ੍ਹਾਂ ਨਾਲ ਲੜਿਆ ਤੇ ਨਾਲ ਮੈਨੂੰ ਇਹ ਪੁੱਛੀ ਜਾਵੇ ਕਿ ਤੈਨੂੰ ਇਹ ਗੱਲ ਦੱਸੀ ਕੀਹਨੇ ਹੈ? ਉਹਦਾ ਮੈਨੂੰ ਨਾਉਂ ਲੈ ਕੇ ਦੱਸ?

***ਕਬੀਰ ਹਜ ਕਾਬੇ ਹਉ ਜਾਇ ਥਾ ਆਗੈ ਮਿਲਿਆ ਖੁਦਾਇ ॥***
***ਸਾਂਈ ਮੁਝ ਸਿਉ ਲਰਿ ਪਰਿਆ ਤੁਝੈ ਕਿਨਿ ਫੁਰਮਾਈ ਗਾਇ ॥***
***ਅੰਗ - ੧੩੭੫***

ਉਸੇ ਵੇਲੇ ਕਬੀਰ ਸਾਹਿਬ ਨੇ ਕਿਹਾ ਕਿ ਇਹ ਮੈਂ ਗੱਲ ਪ੍ਰਗਟ ਕਰ ਦਿੱਤੀ। ਬਾਂਗ ਦੀ ਆਵਾਜ਼ ਆਈ, ਉੱਚੀ ਦੇ ਕੇ ਬੋਲ ਪਏ, ਕਹਿੰਦੇ -

***ਕਬੀਰ ਮੁਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ ॥***
***ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ ॥***
***ਅੰਗ - ੧੩੭੪***

ਉੱਚੀ-ਉੱਚੀ ਹਾਕਾਂ ਮਾਰਦਾ ਹੈਂ ਅੱਲਾਹ-ਹੂ-ਅਕਬਰ। ਕਹਿੰਦੇ ਉਹ ਬਹਿਰਾ ਹੈ? ਕਹਿੰਦੇ ਜਿਹਦੇ ਵਾਸਤੇ ਤੂੰ ਬਾਂਗ ਦਿੰਦਾ ਹੈ, ਅੰਦਰ ਦੇਖ ਝਾਤੀ ਮਾਰ ਕੇ ਉਹ ਤਾਂ ਅੰਦਰ ਬੈਠਾ ਹੈ। ਆਹ ਗੱਲ ਨੂੰ ਅਸੀਂ ਮੰਨਣ ਵਾਸਤੇ ਤਿਆਰ ਨਹੀਂ ਹਾਂ। ਇਹ ਜਿਹੜੀ ਬੁੱਧੀ ਹੈ, ਆਦਮੀ ਦੇ ਮਨ ਦੀ ਹਾਲਤ ਹੈ। ਇਹਦਾ ਨਾਉਂ ਸਿਆਣਿਆਂ ਨੇ 'ਅਭਿਨਿਵੇਸ਼' ਰੱਖਿਆ ਹੈ। ਇਹ ਇੱਕ ਤੀਸਰਾ ਕਲੇਸ਼ ਹੈ। ਚੌਥਾ ਹੈ ਰਾਗ ਦਾ, ਪਕੜ ਦਾ। ਜਿਸ ਚੀਜ਼ 'ਚ ਹਿਤ ਹੈ, ਉਹਨੂੰ ਅਸੀਂ ਫੜਦੇ ਹਾਂ। ਜਿਹੜੇ ਬੰਦੇ ਨਾਲ ਸਾਡਾ ਲਗਾਓ ਖੁਸ਼ੀ ਦੇਣ ਵਾਲਾ ਹੈ, ਉਹਦਾ ਅਸੀਂ ਸੰਗ ਕਰਨਾ ਚਾਹੁੰਦੇ ਹਾਂ। ਉਹਦੀ ਪਕੜ ਦੇ ਵਿੱਚ ਫਸਦੇ ਹਾਂ। ਚਾਹੇ ਧੀਆਂ ਹੋਣ, ਪੁੱਤਰ ਹੋਣ, ਚਾਹੇ ਸੁਸਾਇਟੀ ਹੋਵੇ, ਕੋਈ ਹੋਵੇ; ਉਨ੍ਹਾਂ ਦੇ ਨਾਲ ਸਾਡੀ ਪਕੜ ਹੋਏਗੀ ਤੇ ਪਿਆਰ ਹੋਏਗਾ। ਜਿਹੜੇ ਇਸ ਤੋਂ ਵਿਪਰੀਤ ਹੋਣਗੇ, ਉਨ੍ਹਾਂ ਦੇ ਨਾਲ ਸਾਡੀ ਦੁਸ਼ਮਣੀ ਹੋਏਗੀ। ਇਹ ਦੋਵੇਂ ਚੀਜ਼ਾਂ ਰਾਗ ਤੇ ਦਵੈਸ਼ ਕਹਾਉਂਦੀਆਂ ਨੇ।

ਗੁਰੂ ਅੰਗਦ ਸਾਹਿਬ ਮਹਾਰਾਜ ਕਹਿਣ ਲੱਗੇ, ਭਾਈ ਮੱਲੂ ਸ਼ਾਹ! ਇਹ ਗੱਲ ਤੂੰ ਪਹਿਲਾਂ ਸਮਝ ਚੰਗੀ ਤਰ੍ਹਾਂ ਤੇ ਇਹਦਾ ਇਲਾਜ ਇਹ ਹੈ ਜਿਹੜਾ ਅਸੀਂ ਤੈਨੂੰ ਦੱਸਣ ਲੱਗੇ ਹਾਂ। ਉਹ ਇਹ ਹੈ ਕਿ ਜੇ ਪ੍ਰਮੇਸ਼ਰ ਯਾਦ ਕਰਦੇ-ਕਰਦੇ ਲਗਾਤਾਰ, ਯਾਦ ਵਿਚ ਟਿਕ ਜਾਵੇ। ਜਿਹੜੇ ਅਸੀਂ ਤੈਨੂੰ ਨਿਹਚੇ ਦੱਸੇ ਨੇ ਇਹ ਨਿਹਚੇ ਤੇਰੇ ਅੰਦਰ ਬਣ ਜਾਣ ਫੇਰ ਇਨ੍ਹਾਂ ਕਲੇਸ਼ਾਂ ਤੋਂ ਪੈਦਾ ਹੋਏ ਦੁੱਖਾਂ ਦਾ ਨਾਸ਼ ਹੋ ਜਾਂਦਾ ਹੈ ਤੇ ਇਹਨੂੰ ਬਾਣੀ ਦੀ ਬੋਲੀ 'ਚ ਅਸੀਂ ਇਸ ਤਰ੍ਹਾਂ ਕਹਿ ਸਕਦੇ ਹਾਂ -

***ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥***
***ਕਲਿ ਕਲੇਸ ਤਨ ਮਾਹਿ ਮਿਟਾਵਉ ॥ ਅੰਗ - ੨੬੨***

ਬਾਣੀ ਦੀ ਬੋਲੀ ਵਿੱਚ ਇਸ ਤਰ੍ਹਾਂ ਕਿਹਾ ਜਾਂਦਾ ਹੈ। ਚਰਨਾਂ 'ਤੇ ਮੱਥਾ ਟੇਕ ਦਿੱਤਾ ਪਾਤਸ਼ਾਹ! ਗੱਲ ਮੇਰੇ ਅੱਜ ਸਮਝ ਪੈ ਗਈ। ਹਾਲੇ ਤੱਕ ਨਹੀਂ ਸੀ ਪਈ। ਕਿਸੇ ਨੇ ਵਿਸਥਾਰ ਨਾਲ ਗੱਲ ਨਹੀਂ ਸੀ ਸਮਝਾਈ, ਆਪ ਨੇ ਬੜੀ ਮੇਰੇ ਉਪਰ ਕ੍ਰਿਪਾ ਕਰੀ ਤੇ ਹੁਣ ਮੇਰੀ ਬੇਨਤੀ ਹੈ ਕਿ ਮੈਂ ਸੁਣ ਤਾਂ ਲਈ ਪਰ ਗੱਲ ਦੇ ਉਤੇ ਟਿਕ ਨਹੀਂ ਸਕਦਾ, ਮੇਰੇ ਅੰਦਰ ਤਾਕਤ ਨਹੀਂ ਹੈ ਕਿ ਮੈਂ ਇਸ ਗੱਲ 'ਤੇ ਟਿਕਾ? ਮੈਂ ਸਮਝ ਲਵਾਂ ਕਿ ਵਾਹਿਗੁਰੂ ਮੇਰੇ ਨਾਲ ਅੰਗ ਸੰਗ ਹੈ। ਨਾ ਪਾਤਸ਼ਾਹ! ਅਜੇ ਮੇਰੇ ਮਨ ਵਿੱਚ ਇਹ ਗੱਲ ਨਹੀਂ ਟਿਕ ਰਹੀ। ਬਾਕੀ ਜੋ ਆਪ ਬਚਨ ਕਰਦੇ ਓਂ, ਉਹਨੂੰ ਮੈਂ ਸਤਿ ਕਰਕੇ ਮੰਨਦਾ ਹਾਂ। ਆਪ ਉਸ ਤਰ੍ਹਾਂ ਦੇ ਨਾਲ ਗੱਲ ਦੱਸੋ ਜਿਵੇਂ ਇੱਕ ਰੁੜ੍ਹਦੇ ਬੱਚੇ ਨੂੰ ਤੁਰਨ ਲਾਈਦਾ ਹੈ। ਨਾ ਬੋਲਣ ਵਾਲੇ ਬੱਚੇ ਨੂੰ ਬੋਲਣ ਲਾਈਦਾ ਹੈ। ਇਸ ਤਰ੍ਹਾਂ ਮੇਰੇ 'ਤੇ ਕ੍ਰਿਪਾ ਕਰੋ ਤੇ ਮੈਨੂੰ ਹੌਲੀ-ਹੌਲੀ ਗੱਲ ਸਮਝਾਓ ਕਿ ਮੈਂ ਕਿਹੜੇ-ਕਿਹੜੇ ਯਤਨ ਕਰਾਂ ਜਿਹਦੇ ਕਰਕੇ ਮੈਨੂੰ ਇਹ ਤੁਹਾਡੇ ਬਚਨ ਸਮਝ ਕੇ ਹਿਰਦੇ ਦੇ ਵਿੱਚ ਮੈਂ ਇਨ੍ਹਾਂ ਦੀ ਕਮਾਈ ਕਰ ਲਵਾਂ। ਉਸ ਵੇਲੇ ਮਹਾਰਾਜ ਜੀ ਨੇ ਫੁਰਮਾਨ ਕਰਿਆ ਕਹਿੰਦੇ ਦੇਖ, ਹੁਣ ਬਚਨ ਸਾਡੇ ਧਿਆਨ ਨਾਲ ਸੁਣੀ। ਉਹ ਨਿਹਚੇ ਤੈਨੂੰ ਬਦਲਣੇ ਪੈਣਗੇ। ਜਦੋਂ ਤੂੰ ਨਿਹਚੇ ਸਾਡੇ ਕਹੇ ਦੇ ਮੁਤਾਬਿਕ ਕਰ ਲਵੇਂਗਾ। ਉਸ ਵੇਲੇ ਤੈਨੂੰ ਅਵਸਥਾ ਪ੍ਰਾਪਤ ਹੋਣੀ ਸ਼ੁਰੂ ਹੋ ਜਾਏਗੀ। ਜੋ ਪਹਿਲਾ ਨਿਹਚਾ ਹੈ, ਉਹ ਇਹ ਹੈ ਕਿ ਤੂੰ ਇਹ ਸਮਝ ਕਿ ਜਿਹੜੀ ਇਹ ਦੇਹੀ ਹੈ ਤੈਨੂੰ ਪ੍ਰਾਪਤ ਹੋਈ ਇਹ ਸਦਾ ਨਹੀਂ ਰਹਿਣੀ ਹੈ। ਨਾ ਕਿਸੇ ਦੀ ਰਹੀ ਹੈ, ਪਹਿਲਿਆਂ ਦੀ ਰਹੀ ਨਹੀਂ-

***ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ ॥***
***ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ ॥***
***ਅੰਗ - ੧੩੮੧***

ਇਹਦੀਆਂ ਤਿੰਨ ਅਵਸਥਾ ਨੇ -

***ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ ॥***
***ਅੰਗ - ੧੪੨੮***

ਬਚਪਨ ਨੂੰ ਜਵਾਨੀ ਖਾ ਜਾਂਦੀ ਹੈ, ਜੁਆਨੀ ਬੁਢੇਪਾ ਖਾ ਜਾਂਦਾ ਹੈ, ਕਿਤੇ ਨਾਮ ਨਿਸ਼ਾਨ ਨਹੀਂ ਰਹਿੰਦਾ, ਸਿਰਫ ਯਾਦ ਬਾਕੀ ਬਚ ਜਾਂਦੀ ਹੈ, ਉਹਦੀ ਜਵਾਨੀ ਦੀ। ਰੂਪ, ਰੰਗ ਸਭ ਖਾ ਜਾਂਦਾ ਹੈ ਤੇ ਭਾਈ! ਬੁਢੇਪੇ ਦਾ ਹਰ ਕਦਮ ਮੌਤ ਵਲ ਨੂੰ ਵਧਿਆ ਤੁਰਿਆ ਜਾਂਦਾ ਹੈ। ਇਹ ਗੱਲ ਤੂੰ ਨਿਹਚੇ ਦੇ ਵਿਚ ਲਿਆ। ਇਸ ਤਰ੍ਹਾਂ ਨਾਲ ਪੜ੍ਹ ਲਓ -

***ਧਾਰਨਾ - ਤੇਰੀ ਦੇਹੀ ਨੇ ਖਾਕ ਬਣ ਜਾਣਾ,***
***ਲੇਖੇ ਵਿੱਚ ਲਾ ਲੈ ਬੰਦਿਆ।***

***ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ ॥***
***ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ ॥***
***ਅੰਗ - ੧੪੨੭***

***ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ ॥***
***ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ ॥***
***ਅੰਗ - ੧੩੮●***

***ਪਹਿਲੈ ਪਿਆਰਿ ਲਗਾ ਥਣ ਦੁਧਿ ॥***
***ਦੂਜੈ ਮਾਇ ਬਾਪ ਕੀ ਸੁਧਿ ॥***

ਤੇਰੇ ਚੜ੍ਹਾਈ ਕਰਨ ਵਿਚ ਇਤਨੇ ਦਿਨ ਹੋਰ ਰਹਿ ਗਏ ਹਨ। ਅੱਗੋਂ ਸ. ਹੀਰਾ ਸਿੰਘ ਹੱਸਦੇ ਹੱਸਦੇ ਆਖਦੇ, ਹਾਂ ਜੀ, ਠੀਕ ਇਤਨੇ ਦਿਨ ਹੀ ਬਾਕੀ ਰਹਿ ਗਏ ਹਨ।

ਜਿਸ ਤਾਰੀਖ ਨੂੰ ਸ. ਹੀਰਾ ਸਿੰਘ ਨੇ ਆਪਣਾ ਸਰੀਰ ਤਿਆਗਣ ਬਾਰੇ ਸਭ ਨੂੰ ਕਿਹਾ ਹੋਇਆ ਸੀ, ਉਸ ਤੋਂ ਠੀਕ ਤਿੰਨ ਦਿਨ ਪਹਿਲੇ ਉਨ੍ਹਾਂ ਨੂੰ ਬੁਖਾਰ ਚੜ੍ਹਿਆ ਅਤੇ ਫਿਰ ਬੁਖਾਰ ਵਿਚ ਹੀ ਨਮੋਨੀਆ ਹੋਇਆ। ਘਰ ਵਾਲਿਆਂ ਨੇ ਅਤੇ ਦੋਸਤਾਂ ਮਿੱਤਰਾਂ ਨੂੰ ਕਾਫੀ ਚਿੰਤਾ ਹੋ ਗਈ। ਕਈ ਡਾਕਟਰ ਹਕੀਮ ਬੁਲਾਏ ਗਏ। ਲਾਹੌਰ ਦੇ ਉਨ੍ਹਾਂ ਦਿਨਾਂ ਵਿਚ ਇਕ ਬੜੇ ਸਿਆਣੇ ਤੇ ਮਸ਼ਹੂਰ ਡਾਕਟਰ ਬੇਲੀ ਰਾਮ ਨੇ ਜਦ ਅਖੀਰਲੇ ਦਿਨ ਆ ਕੇ ਸਰਦਾਰ ਹਰੀ ਸਿੰਘ ਤੋਂ ਪੁਛਿਆ, ਸਰਦਾਰ ਜੀ ਕੀ ਹਾਲ ਹੈ? ਤਾਂ ਸਰਦਾਰ ਹੀਰਾ ਸਿੰਘ ਨੇ ਅੱਗੋਂ ਬੜੀ ਸ਼ਾਂਤੀ ਨਾਲ ਜਵਾਬ ਦਿੱਤਾ - ਡਾਕਟਰ ਸਾਹਿਬ! ਜਾਨ ਤੋੜ ਰਿਹਾ ਹਾਂ, ਆਪ ਦਾ ਸ਼ੁਕਰੀਆ। ਐਨ ਉਸੇ ਦਿਨ ਜਿਸ ਦਿਨ ਦਾ ਸਭ ਨੂੰ ਕਹਿੰਦੇ ਹੁੰਦੇ ਸਨ ਸ. ਹੀਰਾ ਸਿੰਘ ਨੇ ਸਹਿਜ ਸੁਭਾਅ ਆਪਣਾ ਪੰਜ ਭੂਤਕ ਸਰੀਰ ਤਿਆਗ ਦਿੱਤਾ।

ਇਸ ਵੇਲੇ ਸ. ਹੀਰਾ ਸਿੰਘ ਦੇ ਪਰਿਵਾਰ ਵਿਚ ਸ਼ਰਾਬ ਜੂਏ ਅਤੇ ਹੋਰ ਕਿਸੇ ਮਾੜੀ ਆਦਤ ਦਾ ਨਾਮ-ਨਿਸ਼ਾਨ ਨਹੀਂ। ਸਰਦਾਰ ਜੀ ਦਾ ਲੜਕਾ ਅੱਜ ਕੱਲ੍ਹ ਇਕ ਵੱਡਾ ਸਰਕਾਰੀ ਅਫਸਰ ਹੈ, ਘਰ ਵਿਚ ਸਾਰਾ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਰਹਿੰਦਾ ਹੈ। ਸਵੇਰੇ ਮਹਾਰਾਜ ਦੀ ਹਜ਼ੂਰੀ ਵਿਚ ਪਰਿਵਾਰ ਦੇ ਸਾਰੇ ਜੀਅ ਜੁੜਦੇ ਹਨ। ਸਰਦਾਰ ਹੀਰਾ ਸਿੰਘ ਦੀ ਇਸਤਰੀ ਆਪਣੇ ਸ਼ਹਿਰ ਦੇ ਇਸਤਰੀ ਸਤਿਸੰਗ ਦੀ ਕਈ ਸਾਲਾਂ ਤੋਂ ਪ੍ਰਧਾਨਗੀ ਦੀ ਸੇਵਾ ਕਰ ਰਹੀ ਹੈ ਅਤੇ ਜੀਵਨ ਆਪਣੇ ਵਿਤ ਮੁਜਬ ਨਾਮ ਤੇ ਬਾਣੀ ਵਾਲਾ ਬਤੀਤ ਕਰ ਰਹੀ ਹੈ।

### ਸਿਮਰਨ ਦੀ ਅਰਦਾਸ

ਸਿਮਰਨ ਇਕ ਲੜਕੀ ਦਾ ਨਾਮ ਹੈ। ਇਸ ਵੇਲੇ ਲੜਕੀ ਦੀ ਉਮਰ ਸਵਾ ਅੱਠ ਸਾਲ ਦੀ ਹੈ। ਇਹ ਲੜਕੀ ਆਤਮ-ਸਾਇੰਸ ਲਹਿਰ ਦੇ ਜੀਵਨ ਸਰਪ੍ਰਸਤ ਸਰਦਾਰ ਜਗਜੀਤ ਸਿੰਘ ਐਡਵੋਕੇਟ ਅਤੇ ਸਰਦਾਰਨੀ ਕੁਲਜੀਤ ਕੌਰ ਬੀ.ਏ. ਦੀ ਵੱਡੀ ਲੜਕੀ ਦਾ ਨਾਮ ਹੈ। ਇਸ ਤੋਂ ਛੋਟੀ ਲੜਕੀ ਦਾ ਨਾਮ ਉਨ੍ਹਾਂ ਨੇ ਸੁਖਮਨੀ ਰਖਿਆ ਹੋਇਆ ਹੈ।

ਜਦ ਸਿਮਰਨ ਆਪਣੇ ਸਕੂਲ ਇਮਤਿਹਾਨ ਵਿਚ ਪਾਸ ਹੋਈ ਤਾਂ ਉਸਨੂੰ ਸ਼ਾਬਾਸ਼ ਤੇ ਵਧਾਈ ਦਿਤੀ ਗਈ, ਤਦ ਸਿਮਰਨ ਨੇ ਹੱਥ ਜੋੜ ਕੇ ਆਖਿਆ ਕਿ ਇਮਤਿਹਾਨ ਵਿਚ ਪਾਸ ਤਾਂ ਉਸਨੂੰ ਸ੍ਰੀ ਵਾਹਿਗੁਰੂ ਜੀ ਨੇ ਕਰਾਇਆ ਹੈ। ਕਿਉਂਕਿ ਉਹ ਵਾਹਿਗੁਰੂ ਜੀ ਅੱਗੇ ਰੋਜ਼ ਰਾਤੀਂ ਸੌਣ ਲੱਗਿਆਂ ਅਤੇ ਦਿਨ ਵਿਚ ਵੀ ਕਈ ਵਾਰੀ ਅਰਦਾਸ ਕਰਦੀ ਹੁੰਦੀ ਹੈ। ਜਦ ਸਿਮਰਨ ਤੋਂ ਪੁਛਿਆ ਗਿਆ ਕਿ ਵਾਹਿਗੁਰੂ ਜੀ ਅੱਗੇ ਉਹ ਕੀ ਅਰਦਾਸ ਕਰਦੀ ਹੈ? ਤਾਂ ਉਸਨੇ ਹੱਥ ਜੋੜ ਕੇ ਤੇ ਅੱਖਾਂ ਮੀਟ ਕੇ ਹੇਠ ਲਿਖੀ ਅਰਦਾਸ ਸੁਣਾਈ ਜੋ ਕਿ ਇਸ ਪ੍ਰਕਾਰ ਹੈ -

ਹੇ ਵਾਹਿਗੁਰੂ ਜੀ, ਪਹਿਲੇ ਮੈਂ ਤੁਹਾਡੀ ਬੱਚੀ ਹਾਂ ਫੇਰ ਮੰਮੀ ਡੈਡੀ ਦੀ ਬੱਚੀ ਹਾਂ। ਹੇ ਵਾਹਿਗੁਰੂ ਜੀ! ਮੈਂ ਪਾਸ ਹੋ ਜਾਵਾਂ। ਮੈਂ ਸਕੂਲ ਦਾ ਕੰਮ ਕਰਿਆ ਕਰਾਂ। ਮੈਂ ਕਦੀ ਫੇਲ੍ਹ ਨਾ ਹੋਵਾਂ। ਹੇ ਵਾਹਿਗੁਰੂ ਜੀ, ਤੁਸੀਂ ਸਾਡੇ ਗੁਰੂ ਜੀ, ਅਸੀਂ ਤੁਹਾਡੇ ਬੱਚੇ। ਅਸੀਂ ਤੁਹਾਡੀ ਸੇਵਾ ਕਰਨ ਨੂੰ ਤਿਆਰ ਹਾਂ। ਹੇ ਵਾਹਿਗੁਰੂ ਜੀ, ਸਾਡੇ ਗਰੀਬ ਤੇ ਅਮੀਰ ਇਕੋ ਬਰਾਬਰ ਹਨ ਤੇ ਸਾਰੇ ਤੁਹਾਡੇ ਬੱਚੇ ਹਨ, ਤੁਸੀਂ ਸਭ ਦੀ ਮਦਦ ਕਰੋ। ਹੇ ਵਾਹਿਗੁਰੂ ਜੀ, ਮੈਂ ਕਦੇ ਝੂਠ ਨਾ ਬੋਲਾਂ, ਹਮੇਸ਼ਾਂ ਸੱਚ ਬੋਲਾਂ। ਕਦੇ ਚੋਰੀ ਨਾ ਕਰਾਂ। ਮੰਮੀ-ਡੈਡੀ ਦਾ ਹਮੇਸ਼ਾਂ ਕਹਿਣ ਮੰਨਾਂ। ਹੇ ਵਾਹਿਗੁਰੂ ਜੀ, ਮੈਨੂੰ ਅੱਛੇ-ਅੱਛੇ ਸੁਪਨੇ ਆਉਣ। ਕਦੀ ਗੰਦੇ ਸੁਪਨੇ ਨਾ ਆਉਣ। ਹੇ ਵਾਹਿਗੁਰੂ ਜੀ, ਮੈਂ ਕਮਜ਼ੋਰ ਨਾ ਰਹਾਂ। ਹੇ ਵਾਹਿਗੁਰੂ ਜੀ, ਮੈਂ ਤਾਂ ਕੁਛ ਨਹੀਂ ਪਰ ਤੁਸੀਂ ਬਹੁਤ ਅੱਛੇ ਤੇ ਵੱਡੇ ਹੋ। ਮੈਂ ਤਾਂ ਤੁਹਾਡੀ ਬੱਚੀ ਹਾਂ। ਹੇ ਵਾਹਿਗੁਰੂ ਜੀ, ਮੰਮੀ-ਡੈਡੀ ਤੇ ਹੋਰ ਸਭ ਰਿਸ਼ਤੇਦਾਰਾਂ ਦੀ Happy long life ਹੋਵੇ। ਹੇ ਵਾਹਿਗੁਰੂ ਜੀ, ਮੈਨੂੰ ਮਾਫ ਕਰ ਦਿਉ, ਜਿਹੜੇ ਮੈਂ ਪਾਪ ਕੀਤੇ ਹਨ। ਅੱਗੇ ਤੋਂ ਮੈਂ ਕੋਈ ਪਾਪ ਨਾ ਕਰਿਆ ਕਰਾਂ। ਤੁਹਾਡੀ ਬਹੁਤ ਮੇਹਰਬਾਨੀ ਤੁਸਾਂ ਸਾਨੂੰ ਬਹੁਤ ਭਾਗ ਲਗਾਏ ਹੈਨ। ਗਰੀਬਾਂ ਦੀ ਮਦਦ ਵੀ ਕਰੋ। ਸਾਡਾ joe (ਕੁੱਤਾ) ਰਾਜ਼ੀ ਖੁਸ਼ੀ ਰਹੇ। ਹੇ ਵਾਹਿਗੁਰੂ ਜੀ, ਮੇਰੀ ਮੰਮੀ ਤੇ ਡੈਡੀ ਆਪਸ ਵਿਚ ਕਦੀ ਨਾ ਲੜਨ। ਹੇ ਵਾਹਿਗੁਰੂ ਜੀ, ਸਭ ਦਾ ਭਲਾ ਕਰੋ, ਸਭ ਨੂੰ ਖੁਸ਼ ਰੱਖੋ। ਹੇ ਵਾਹਿਗੁਰੂ ਜੀ, ਸਾਡਾ ਨੌਕਰ ਵੀ ਖੁਸ਼ ਰਹੇ ਤੇ ਸਾਡੀ ਆਇਆ ਵੀ ਸੁਖੀ ਰਹੇ।

ਇਸ ਤੋਂ ਪਿਛੋਂ ਸਿਮਰਨ ਨੇ ਇਹ ਦੱਸਿਆ ਕਿ ਜਦ ਗੋਆ ਦੀ ਲੜਾਈ ਹੋ ਰਹੀ ਸੀ, ਤਾਂ ਉਹ ਰੋਜ਼ ਆਪਣੀ ਅਰਦਾਸ ਵਿਚ ਇਹ ਵੀ ਆਖਦੀ ਹੁੰਦੀ ਸੀ, ਹੇ ਵਾਹਿਗੁਰੂ ਜੀ, ਗੋਆ ਦੀ ਲੜਾਈ ਵਿਚ ਸਾਡੀ ਪਾਰਟੀ ਦੀ ਜਿੱਤ ਹੋਵੇ।

ਸਿਮਰਨ ਪਾਸ ਸਫੈਦ ਦੰਦ ਦੀ ਇਕ ਛੋਟੀ ਮਾਲਾ ਹੈ। ਇਸਨੂੰ ਉਹ ਰਾਤ ਸੌਣ ਵੇਲੇ (੨੮ ਵਾਰੀ) ਸਤਿਨਾਮ ਵਾਹਿਗੁਰੂ ਦਾ ਜਾਪ ਕਰਦੀ ਹੈ - ਮਾਲਾ ਨੂੰ ਫੇਰ ਕੇ ਉਹ ਸਰਹਾਣੇ ਹੇਠ ਰਖ ਕੇ ਸੌਂਦੀ ਹੈ।

### ਸਤ੍ਰ ਅਨੇਕ ਚਲਾਵਤ ਘਾਵ ਤਊ ਉਨ ਏਕ ਨ ਲਾਗਨ ਪਾਵੈ-

ਅੰਗਰੇਜ਼ਾਂ ਦੇ ਵੇਲੇ, ਡਗਸ਼ਈ ਸਿਰਫ ਅੰਗਰੇਜ਼ ਪਲਟਨਾਂ ਵਾਸਤੇ ਹੀ ਖਾਸ ਰੱਖਿਆ ਹੋਇਆ ਸੀ, ਏਥੇ ਨਾ ਕੋਈ ਦੇਸੀ ਆ ਕੇ ਰਹਿ ਸਕਦਾ ਸੀ, ਨਾ ਹੀ ਕੋਈ ਆਪਣੇ ਰਹਿਣ ਵਾਸਤੇ ਮਕਾਨ ਬਣਾ ਸਕਦਾ ਸੀ। 1947 ਵਿਚ ਅੰਗਰੇਜ਼ਾਂ ਦੇ ਜਾਣ ਮਗਰੋਂ, ਸਿਹਤ ਅਤੇ ਹਵਾ ਪਾਣੀ ਦੇ ਲਿਹਾਜ਼ ਨਾ, ਸ਼ਿਮਲੇ ਦੀਆਂ ਸਭ ਪਹਾੜੀਆਂ ਵਿਚੋਂ ਬੜੀ ਅੱਛੀ ਜਗ੍ਹਾ ਹੋਣ ਕਰਕੇ ਭਾਰਤੀ ਫੌਜਾਂ ਦੇ ਆਰਾਮ ਅਸਥਾਨ ਵਾਸਤੇ ਡਗਸ਼ਈ ਵਰਤਿਆ ਜਾਂਦਾ ਹੈ। ਉਨਹਾਂ ਦਿਨਾਂ) ਵਿਚ ਦੋ ਪਲਟਨਾਂ ਜਿਹੜੀਆਂ ਕਿ ਲਦਾਖ ਅਤੇ ਨੀਫਾ ਵਿਚ ਪਿਛਲੇ ਸਾਲ ਚੀਨੀਆਂ ਦੇ ਹਮਲੇ ਵਿਰੁੱਧ ਲੜਦੀਆਂ ਰਹੀਆਂ ਸਨ, ਡਗਸ਼ਈ ਆਰਾਮ ਕਰਨ ਅਤੇ ਸੁਖ ਲੈਣ ਵਾਸਤੇ ਆਈਆਂ ਹੋਈਆਂ ਸਨ। ਇਨ੍ਹਾਂ ਪਲਟਨਾਂ ਵਿਚ ਕਈ ਸਿੱਖ ਅਫਸਰ ਸਨ ਅਤੇ ਕਮਾਂਡਿੰਗ ਅਫਸਰ ਵੀ ਇਕ ਸਿੱਖ ਕਰਨਲ ਹੀ ਸਨ।

ਡਗਸ਼ਈ ਵਿਖੇ ਖੁਲੀ ਸਿੱਖ ਕਾਨਵੈਂਟ, (ਡਗਸ਼ਈ ਪਬਲਿਕ ਸਕੂਲ) ਦੇ ਲੜਕਿਆਂ ਨੂੰ ਹਾਕੀ ਦਾ ਮੈਚ ਖੇਡਣ ਲਈ ਕਈ ਵਾਰੀ ਇਨ੍ਹਾਂ ਪਲਟਨਾਂ ਵਿਚ ਦੇ ਅਫਸਰ ਬੁਲਾਂਦੇ ਰਹਿੰਦੇ ਹਨ।

ਸਕੂਲ ਦੇ ਲੜਕਿਆਂ ਅਤੇ ਮਿਲਟਰੀ ਦੀਆਂ ਟੀਮਾਂ ਦੇ ਇਕ ਮੈਚ ਵਿਚ ਮੈਨੂੰ ਵੀ ਜਾਣ ਦਾ ਸਮਾਂ ਮਿਲਿਆ। ਮੈਚ ਮਗਰੋਂ ਮਿਲਟਰੀ ਵਲੋਂ ਸਕੂਲ ਦੇ ਲੜਕਿਆਂ ਨੂੰ ਬੜੀ ਅੱਛੀ ਚਾਹ ਪਾਰਟੀ ਦਿੱਤੀ ਗਈ। ਉਸ ਸਮੇਂ ਉਕਤ ਕਮਾਡਿੰਗ ਅਫਸਰ ਨਾਲ ਗੱਲਾਂ ਕਰਨ ਦਾ ਵੀ ਮੌਕਾ ਮਿਲਿਆ - ਗੱਲਾਂ-ਗੱਲਾਂ ਵਿਚ ਨੇਫਾ ਦੀ ਪਿਛਲੀ ਲੜਾਈ ਦਾ ਜ਼ਿਕਰ ਸ਼ੁਰੂ ਹੋ ਗਿਆ। ਕਰਨਲ ਸਾਹਿਬ ਕਹਿਣ ਲੱਗੇ ਕਿ ਉਨ੍ਹਾਂ ਦੀ ਪਲਟਨ ਨੇ ਘੱਟੋ-ਘੱਟ ਹਜ਼ਾਰ ਚੀਨੀਆਂ ਨੂੰ ਮਾਰਿਆ ਹੋਵੇਗਾ, ਪਰ ਕਿਉਂਕਿ ਚੀਨੀਆਂ ਨੂੰ ਆਪਣੇ ਆਦਮੀ ਮਰਵਾਣ ਦਾ ਕੋਈ ਦਰੇਗ ਜਾਂ ਖਿਆਲ ਨਹੀਂ ਸੀ, ਜਿਤਨੇ ਮਰਦੇ ਉਤਨੇ ਹੀ ਪਿਛੋਂ ਹੋਰ ਆ ਜਾਂਦੇ ਸਨ, ਇਸ ਕਰਕੇ ਕਾਫੀ ਲੜਨ ਮਗਰੋਂ ਇਨ੍ਹਾਂ ਦੀ ਪਲਟਨ ਨੂੰ ਪਿਛੇ ਹਟਣ ਦਾ ਹੁਕਮ ਆ ਗਿਆ।

ਇਸ ਵੇਲੇ ਇਕ ਸਿੱਖ ਅਫਸਰ ਥਾਲ ਵਿਚ ਚਾਹ ਦੀਆਂ ਪਿਆਲੀਆਂ ਰੱਖੀ ਸਾਨੂੰ ਚਾਹ ਵਰਤਾਉਣ ਲਈ ਸਾਡੇ ਪਾਸ ਆ ਗਿਆ - ਉਸ ਵੇਲੇ ਕਰਨਲ ਸਾਹਿਬ ਨੇ ਉਸ ਵਲ ਇਸ਼ਾਰਾ ਕਰਕੇ ਆਖਿਆ ਕਿ ਇਹ ਅਫਸਰ ਵੀ ਲੜਾਈ ਵਿਚ ਮੇਰੇ ਨਾਲ ਹੀ ਖੜ੍ਹਾ ਰਹਿੰਦਾ ਅਤੇ ਆਪਣੇ ਜਵਾਨਾਂ ਦੇ ਹੌਂਸਲੇ ਵਧਾਂਦਾ ਤੇ ਵੰਗਾਰਦਾ ਰਹਿੰਦਾ ਸੀ। ਇਸ ਨੂੰ ਵੀ ਗੋਲੀ ਨਹੀਂ ਲੱਗੀ ਅਤੇ ਸਹੀ ਸਲਾਮਤ ਵਾਪਸ ਆਇਆ ਹੈ।

ਕਰਨਲ ਸਾਹਿਬ ਦੀਆਂ ਗੱਲਾਂ ਅਸੀਂ ਬੜੀ ਹੈਰਾਨੀ ਨਾਲ ਸੁਣ ਰਹੇ ਸੀ ਕਿ ਕੁਝ ਚਿਰ ਚੁੱਪ ਰਹਿਣ ਮਗਰੋਂ ਉਹ ਬੋਲੇ, ਮੈਂ ਹੁਣ ਜਦ ਇਸ ਸਾਰੀ ਵਾਰਤਾ ਨੂੰ ਸੋਚਦਾ ਹਾਂ ਤਾਂ ਮੈਨੂੰ ਇਹ ਪ੍ਰਤੀਤ ਹੁੰਦਾ ਹੈ ਕਿ ਮੈਨੂੰ ਤੇ ਇਸ ਅਫਸਰ ਨੂੰ ਵਰ੍ਹਦੀਆਂ ਗੋਲੀਆਂ ਵਿਚੋਂ ਬਚਾਣ ਵਾਲੀਆਂ ਸਾਡੀਆਂ ਦੋਹਾਂ ਦੀਆਂ ਇਸਤਰੀਆਂ ਹਨ। ਸਾਨੂੰ ਲੜਾਈ ਤੋਂ ਵਾਪਸ ਆ ਕੇ ਪਤਾ ਲੱਗਾ ਕਿ ਸਾਡੇ ਦੋਹਾਂ ਦੀਆਂ ਔਰਤਾਂ ਲੜਾਈ ਦੇ ਦਿਨਾਂ ਵਿਚ ਸਾਰਾ ਸਾਰਾ ਦਿਨ ਪਾਠ ਕਰਦੀਆਂ ਤੇ ਸਾਡੀ ਸਲਾਮਤੀ ਲਈ ਅਰਦਾਸਾਂ ਸੋਧਦੀਆਂ ਹੁੰਦੀਆਂ ਸਨ। ਖਾਣਾ ਘਟ ਖਾਂਦੀਆਂ ਤੇ ਸੌਂਦੀਆਂ ਵੀ ਘੱਟ ਹੁੰਦੀਆਂ ਸਨ ਅਤੇ ਸਾਰਾ ਵਕਤ ਗੁਰਬਾਣੀ ਪੜ੍ਹਦੀਆਂ, ਗੁਰੂ ਗ੍ਰੰਥ ਸਾਹਿਬ ਜੀ ਅੱਗੇ ਮੱਥੇ ਟੇਕਦੀਆਂ ਰਹਿੰਦੀਆਂ ਸਨ।

ਉਸ ਵੇਲੇ ਸਾਡੇ ਵਿਚੋਂ ਕਈਆਂ ਨੂੰ ਕਰਨਲ ਸਾਹਿਬ ਅਤੇ ਉਨ੍ਹਾਂ ਦੇ ਕੋਲ ਦੇ ਦੂਸਰੇ ਸਿੱਖ ਅਫਸਰ ਦੇ ਲੜਾਈ ਵਿਚੋਂ ਵਾਲ-ਵਾਲ ਬਚ ਕੇ ਸਹੀ ਸਲਾਮਤ ਵਾਪਸ ਆਉਣ ਦਾ ਕਾਰਨ ਸਪਸ਼ਟ ਹੋ ਗਿਆ।

ਉਪਰੰਤ ਕਰਨਲ ਸਾਹਿਬ ਨੇ ਸਾਨੂੰ ਇਕ ਹਿੰਦੂ ਅਫਸਰ ਦੇ ਵੀ ਆਪਣੀ ਪਲਟਨ ਵਿਚੋਂ ਦਰਸ਼ਨ ਕਰਾਏ। ਉਹ ਹਾਕੀ ਦੀ ਟੀਮ ਵਿਚ ਫੁੱਲ ਬੈਕ ਦੀ ਥਾਂ ਤੇ ਖੇਡ ਰਿਹਾ ਸੀ। ਆਖਣ ਲੱਗੇ ਜਿਉਂ-ਜਿਉਂ ਲੜਾਈ ਜ਼ੋਰਾਂ ਉਤੇ ਜਾਂਦੀ ਸੀ, ਇਸ ਅਫਸਰ ਦੀ ਨਬਜ਼ ਬਜਾਏ ਤੇਜ਼ ਹੋਣ ਦੇ ਸਗੋਂ ਹੌਲੀ ਹੋ ਜਾਂਦੀ ਸੀ। ਇਸ ਦੇ ਮੂੰਹ ਤੇ ਜੋਸ਼ ਜਾਂ anixiety ਦੀ ਬਜਾਏ, ਸਹਿਜ ਸ਼ਾਂਤੀ ਆ ਜਾਂਦੀ ਸੀ। ਇਕ ਵਾਰ ਦੁਸ਼ਮਣ ਦੀ ਫੌਜ ਵਧੀ ਆ ਰਿਹਾ ਸੀ ਤਾਂ ਇਹ ਅਫਸਰ ਚੁੱਪ ਚਾਪ ਸ਼ਾਂਤ ਹੋ ਕੇ ਉਨ੍ਹਾਂ ਨੂੰ ਅੱਗੇ ਵਧਦਿਆਂ ਦੇਖਦਾ ਰਿਹਾ ਅਤੇ ਆਪਣੇ ਜਵਾਨਾਂ ਨੂੰ ਗੋਲੀ ਚਲਾਉਣ ਦਾ ਹੁਕਮ ਨਾ ਦਿਤਾ। ਜਦ ਦੁਸ਼ਮਣ ਐਨ ਕੋਲ ਅਤੇ ਸਾਮ੍ਹਣੇ ਆ ਗਿਆ ਤਾਂ ਇਸ ਅਫਸਰ ਨੇ ਉਸੇ ਵੇਲੇ ਆਪਣੇ ਜਵਾਨਾਂ ਨੂੰ ਫਾਇਰ ਕਰਨ ਦਾ ਹੁਕਮ ਦਿਤਾ ਅਤੇ ਦੇਖਦਿਆਂ ਦੇਖਦਿਆਂ ਕਈ ਸੌ ਚੀਨੀਆਂ ਨੂੰ ਸਦਾ ਦੀ ਨੀਂਦ ਸੁਆ ਦਿਤਾ। ਕਰਨਲ ਸਾਹਿਬ ਕਹਿਣ ਲੱਗੇ ਕਿ ਉਸੇ ਮੋਰਚੇ ਮਗਰੋਂ ਇਸ ਅਫਸਰ ਨੂੰ ਉਤਲੇ ਅਹੁੱਦੇ ਦੀ ਤਰੱਕੀ ਦਿਤੀ ਗਈ।

ਆਉਂਦੀ ਵਾਰੀ ਕਰਨਲ ਸਾਹਿਬ ਨੇ ਆਖਿਆ, ਬੀਰ ਸਾਹਿਬ ਹੁਣ ਮੇਰੇ ਖਿਆਲਾਂ ਵਿਚ ਵਾਹਿਗੁਰੂ ਜੀ ਦੀ ਹੋਂਦ ਅਤੇ ਉਸ ਦੀ ਰਖਸ਼ਕ ਸ਼ਕਤੀ ਤੇ ਬੜਾ ਭਰੋਸਾ ਹੋ ਗਿਆ ਹੈ। ਮੈਨੂੰ ਕੁਝ ਧਾਰਮਕ ਪੁਸਤਕਾਂ ਪੜ੍ਹਨ ਵਾਸਤੇ ਜ਼ਰੂਰ ਭੇਜਣੀਆਂ।

---

**(ਪੰਨਾ 14 ਦੀ ਬਾਕੀ)**

ਸੀ, ਫੱਗਣ 'ਚ ਆ ਕੇ ਪ੍ਰਮੇਸ਼ਰ ਦੀ ਪ੍ਰਾਪਤੀ ਹੋ ਗਈ। ਅੰਦਰੋਂ ਹੀ ਸੱਜਣ ਪ੍ਰਗਟ ਹੋ ਗਏ। ਮਿਲਾਇਆ ਕਿਹਨਾ ਨੇ? ਕਹਿੰਦੇ - ਸੰਤ ਜਨਾ ਨੇ। ਸੰਤ ਜਨਾ ਨਾਲ ਪਿਆਰ ਕਰਿਆ, ਸੰਤ ਜਨਾ ਨੇ ਹੌਲੀ-ਹੌਲੀ ਰਾਹ ਦੱਸਿਆ। ਸੰਤਾਂ ਨੇ ਦੱਸਿਆ ਕਿ ਸੰਤਾਂ ਦੀ ਧੂੜੀ ਜਿਹੜੀ ਹੈ ਉਹ ਐਨੀ ਪਵਿੱਤਰ ਹੈ। ਜਦੋਂ ਅਸੀਂ ਸੰਤ ਨਾਲ ਪਿਆਰ ਪਾਇਆ, ਸੰਤਾਂ ਨੇ ਭੇਤ ਦੇ ਦਿੱਤਾ ਕਿ ਤੇਰੇ ਅੰਦਰ ਹੀ ਹੈ ਪ੍ਰਮੇਸ਼ਰ, ਐਸ ਤਰ੍ਹਾਂ ਮਿਲਣਾ ਹੈ ਉਹਨੇ। ਕੁੰਜੀ ਸੌਂਪ ਦਿੱਤੀ, ਕੁੰਜੀ ਨਾਲ ਦਰਵਾਜ਼ਾ ਖੋਲ੍ਹਿਆ, ਤਾਂ ਦੇਖਿਆ ਕਿ ਇਹ ਤਾਂ ਅੰਦਰ ਹੀ ਸੀ ਮੇਰੇ -

***ਕਬੀਰ ਜਾ ਕਉ ਖੋਜਤੇ ਪਾਇਓ ਸੋਈ ਠਉਰੁ ॥***
***ਸੋਈ ਫਿਰਿ ਕੈ ਤੂ ਭਇਆ ਜਾ ਕਉ ਕਹਤਾ ਅਉਰੁ ॥***
***ਅੰਗ - ੧੩੬੯***

ਉਹ ਤਾਂ ਅੰਦਰ ਹੀ ਨਿਕਲਿਆ। ਸੂਫੀਆਂ ਨੇ ਹੋਰ ਖੁਲ੍ਹ ਕੇ ਕਹਿ ਦਿੱਤਾ - ਲੈ ਕਮਾਲ ਹੈ ਅੰਦਰ ਚੋਰ ਹੋ ਕੇ ਬੈਠਾ ਸੀ, ਮੈਂ ਬਾਹਰ ਹੀ ਭਾਲੀ ਗਿਆ, ਅੰਦਰ ਬੈਠਾ ਸੀ ਆਰਾਮ ਨਾਲ। ਮੁਰਸ਼ਦ-ਏ-ਕਾਮਲ ਨੇ ਮੈਨੂੰ ਅੰਦਰੋਂ ਹੀ ਮਿਲਾ ਦਿੱਤਾ। ਫੜ ਲਿਆ ਮੈਂ, ਬਈ ਮੇਰੇ ਅੰਦਰ ਬੈਠੇ ਨੇ ਹੀ ਮੈਨੂੰ ਐਨਾ ਵਿਛੋੜੇ 'ਚ ਰੁਆਇਆ। ਸੋ ਇਸ ਕਰਕੇ ਸਾਧਸੰਗਤ ਜੀ ਇਸ ਮਹੀਨੇ ਦੇ ਅੰਦਰ ਮਿਲਾਪ ਹੁੰਦਾ ਹੈ। ਮੈਂ ਪਿਛਲੀ ਵਾਰੀ ਵੀ ਕਿਹਾ ਸੀ ਇਹ ਜਿਹੜੇ ਮਹੀਨੇ ਹੁੰਦੇ ਨੇ ਪਿਆਰ ਦੇ ਮਹੀਨੇ ਹੁੰਦੇ ਨੇ। ਇਨ੍ਹਾਂ ਨੂੰ ਪਿਆਰਾਂ ਦਾ ਮਹੀਨਾ ਕਹਿੰਦੇ, ਮਾਘ ਨੂੰ ਤੇ ਫੱਗਣ ਨੂੰ, ਮੱਲੋ-ਮੱਲੀ ਖੂਨ ਦੇ ਵਿੱਚ ਪਿਆਰ ਆਉਂਦਾ ਹੈ, ਨਫਰਤਾਂ ਘੱਟਦੀਆਂ ਨੇ। ਜੇ ਬੰਦਗੀ ਕਰੇ ਕੋਈ ਬੰਦਾ, ਜਾਪ ਕਰਦੇ ਨੇ, ਮਾਘ ਦੇ ਮਹੀਨੇ, ਕਿੰਨੇ ਹੀ ਪ੍ਰੇਮੀ ਨੇ ਜਿਹੜੇ ਟੇਪਾਂ ਸੁਣ ਕੇ ਨਾਮ ਜਪਿਆ ਹੈ। ਉਹਦਾ ਨਤੀਜਾ ਨਿਕਲਿਆ ਕਿ ਉਹ ਪ੍ਰਗਟ ਹੋ ਗਿਆ ਅੰਦਰੋਂ ਆਪਣੇ ਆਪ ਹੀ। ਕ੍ਰਿਪਾ ਕਰਕੇ ਸੰਤ ਜਨਾ ਨੇ ਮਿਲਾ ਦਿੱਤਾ।

ਸੋ ਹੁਣ ਹੋ ਮੈਂ ਬੇਨਤੀਆਂ ਕੀਤੀਆਂ ਨੇ ਇਨ੍ਹਾਂ ਨੂੰ ਸਮਝਣ ਦਾ ਯਤਨ ਕਰੋ। ਦੋ ਤਿੰਨ ਗੱਲਾਂ ਮੈਂ ਦੱਸੀਆਂ ਨੇ, ਤੁਸੀਂ ਆਏ ਓਂ, ਦੂਰ-ਦਰਾਜ਼ ਤੋਂ, ਜੇ ਥੋੜ੍ਹਾ ਜਿੰਨਾਂ ਵੀ ਮਨ ਵਿੱਚ ਰੱਖ ਕੇ ਲੈ ਜਾਵੋਂ, ਇਹਦੇ ਉਤੇ ਫੇਰ ਮੁੜ ਕੇ ਅੰਤਰੰਗ ਸਤਿਸੰਗ ਕਰੋਂ ਤਾਂ ਕਰੋੜਾਂ ਪਾਪਾਂ ਦਾ ਨਾਸ਼ ਹੋ ਜਾਏਗਾ। ਸੋ ਇਸ ਕਰਕੇ ਚਰਨਾਂ ਦੀ ਧੂੜ ਉਤੇ ਪੈਂਦੀ ਹੈ, ਗੁਰੂ ਮਹਾਰਾਜ ਦੇ ਦਰਸ਼ਨ ਕਰਦੇ ਹਾਂ, ਸਤਿਸੰਗ ਕਰਦੇ ਹਾਂ। ਸਾਰੇ ਪ੍ਰੇਮੀ ਅਨੰਦ ਸਾਹਿਬ 'ਚ ਬੋਲੋ ਭਾਈ। ਗੁਰਸਤੋਤਰ, ਅਰਦਾਸ,**ਹੁਕਮਨਾਮਾ।**

# ਸਤਵੰਤ ਕੌਰ

***ਭਾਈ ਵੀਰ ਸਿੰਘ***

*(ਲੜੀ ਜੋੜਨ ਲਈ ਦੇਖੋ, ਜਨਵਰੀ ਅੰਕ, ਪੰਨਾ - 57)*

ਜਸਵੰਤ - ਮੁਸਲਮਾਨਾਂ ਦੇ ਮਦੱਰਸੇ ਤੇ ਪੁਸਤਕਾਲੇ ਉਥੇ ਹਨ।

ਹੁੱਦੇਦਾਰ - ਹਾਂ, ਠੀਕ ਤੈਨੂੰ ਪੰਜਾਬ ਦੀ ਖਬਰ ਹੈ?

ਜਸਵੰਤ - ਕੁਛ ਥੋੜ੍ਹੀ ਬਹੁਤੀ ਹੈ ਹੀ।

ਹੁੱਦੇਦਾਰ - ਕੀ ਸਬੱਬ?

ਜਸਵੰਤ - ਪਿੱਛਾ ਪੰਜਾਬ ਦਾ ਜੁ ਹੋਇਆ।

ਹੁੱਦੇਦਾਰ - ਨਾਦਰਸ਼ਾਹ ਕੈਦ ਕਰਕੇ ਲਿਆਇਆ ਸੀ?

ਜਸਵੰਤ - ਜੀ ਨਹੀਂ, ਪਰ ਉਂਞ ਅਸੀਂ ਓਧਰ ਦੇ ਹੀ ਹਾਂ।

ਹੁੱਦੇਦਾਰ - ਪੰਜਾਬ ਵਿਚ ਤੂੰ ਕਿਸੇ ਦਾ ਜਾਣੂੰ ਹੈਂ?

ਜਸਵੰਤ - ਕਿਸੇ ਕਿਸੇ ਦਾ।

ਹੁੱਦੇਦਾਰ - ਆਸਕਰ ਨਾਮ ਸੁਣਿਆਂ ਹੈ।

ਜਸਵੰਤ - ਬੜੀ ਡੂੰਘੀ ਸੋਚ ਸੋਚ ਕੇ ਵਟਾਲੇ ਦਾ ਧਿਆਨ ਆ ਕੇ) - ਜੀ ਹਾਂ, ਵਟਾਲੇ ਤੋਂ ਇਹ ਮਾਈ ਆਸ ਕੌਰ ਆਪਣੇ ਦੋ ਤ੍ਰੈ ਵਰ੍ਹੇ ਦੇ ਬੱਚੇ ਸਣੇ ਨਾਦਰਸ਼ਾਹ ਦੇ ਹਿੰਦੂ ਗੁਲਾਮਾਂ ਵਿਚ ਕਿਸੇ ਧੋਖੇ ਨਾਲ ਫਸ ਗਈ ਸੀ ਤੇ ਜਕੜਬੰਦ ਕੀਤੀ ਇਧਰ ਆਂਦੀ ਗਈ ਸੀ।

ਹੁੱਦੇਦਾਰ - ਫਿਰ ਉਸ ਦਾ ਕੀ ਹੋਇਆ ਸੀ?

ਜਸਵੰਤ - ਅਟਕ ਪਾਸ ਸਿੱਖ ਆ ਕੇ ਹਿੰਦੂ ਕੈਦੀ ਛੁਡਾ ਕੇ ਲੈ ਗਏ ਸਨ, ਪਰ ਇਹ ਮਾਈ ਨਹੀਂ ਲੱਭੀ ਸੀ, ਪਤਾ ਨਹੀਂ ਲੱਗਾ ਕਿ ਉਸ ਦਾ ਕੀ ਹਾਲ ਹੋਇਆ। ਇਉਂ ਬੀ ਸੁਣਿਆ ਸੀ ਕਿ ਆਸ ਕੌਰ ਨਾਲ ਇਕ ਪਹਾੜਨ ਖਿਡਾਵੀ ਨੌਕਰ ਸੀ, 'ਨੁਕਰੋ' ਉਸ ਦਾ ਨਾਮ ਸੀ, ਉਹ ਬੀ ਨਾਲ ਹੀ ਕੈਦ ਪਈ ਸੀ, ਪਰ ਤਿੰਨਾਂ ਸਰੀਰਾਂ ਦਾ ਫੇਰ ਕੁਛ ਪਤਾ ਨਹੀਂ ਲੱਗਾ।

ਹੁੱਦੇਦਾਰ - (ਤੇਵਰ ਬਦਲ ਕੇ ਤੇ ਬੁੱਲ੍ਹ ਟੁੱਕ ਕੇ) ਐ ਨੌਜੁਵਾਨ! ਤੈਨੂੰ ਐਤਨੇ ਹਾਲ ਕਿਸ ਤਰ੍ਹਾਂ ਮਾਲੂਮ ਹਨ?

ਜਸਵੰਤ - ਸੁਣੇ ਸੁਣਾਏ।

ਹੁੱਦੇਦਾਰ - ਤੂੰ ਇਸ ਵੇਲੇ ਤੱਕ ਜਾਗ ਕਿਉਂ ਰਿਹਾ ਹੈਂ?

ਜਸਵੰਤ - ਆਪਣੇ ਅੱਲਾ ਨੂੰ ਯਾਦ ਕਰ ਰਿਹਾ ਹਾਂ।

ਹੁੱਦੇਦਾਰ - ਕਿਉਂ।

ਜਸਵੰਤ - ਗੁਰੂ ਨਾਨਕ ਦਾ ਹੁਕਮ ਹੈ ਕਿ ਦਿਲ ਨਾਲ ਅੱਲਾ ਨੂੰ ਯਾਦ ਕਰੋ ਤੇ ਹੱਥਾਂ ਨਾਲ ਕੰਮ ਕਰੋ। ਜੋ ਮਾਲਕ ਨੂੰ ਯਾਦ ਨਹੀਂ ਕਰਦਾ ਉਹ ਹਰਾਮ ਖਾਂਦਾ ਹੈ।

ਹੁੱਦੇਦਾਰ - ਤੂੰ ਬੜਾ ਨੇਕ ਬੰਦਾ ਮਾਲੂਮ ਹੁੰਦਾ ਹੈਂ। (ਦਿਲ ਨਾਲ - ਮੱਥਾ ਡਾਢਾ ਹੀ ਪਿਆਰਾ ਹੈ। ਬੋਲੀ ਬਹੁਤ ਹੀ ਮਿੱਠੀ ਤੇ ਅਕਲ ਬਹੁਤ ਹੀ ਸੁਥਰੀ ਹੈ) ਭਲਾ ਇਹ ਦੱਸ ਖਾਂ : ਆਸ ਕੌਰ ਦਾ ਪਤੀ ਹੈ ਅਰ ਉਸ ਦਾ ਕੁਛ ਨਾਮ ਹੈ?

ਜਸਵੰਤ - ਹੈ। ਉਸ ਦਾ ਨਾਮ ਸ਼ਤਰੁਜੀਤ ਸਿੰਘ ਹੈ, ਇਕ ਉਹ ਉਸ ਦੀ ਕਾਕੀ ਹੈ ਬੜੀ ਸੁੰਦਰ, ਪਰਮੇਸ਼ੁਰ ਦੀ ਪਿਆਰੀ ਤੇ ਨੇਕ ਹੈ, ਨਿਰੀ ਆਪਣੀ ਮਾਂ ਦੀ ਨੁਹਾਰ ਦੀ ਸੁਣੀਂਦੀ ਹੈ।

ਹੁੱਦੇਦਾਰ - ਦੇਖੀ ਨਹੀਂ?

ਜਸਵੰਤ - ਸੁਣੀ ਹੈ।

ਹੁੱਦੇਦਾਰ - ਕੀਹ ਤੂੰ ਹਿੰਦੁਸਤਾਨ ਵਿਚ ਹੋਵੇਂ ਤਾਂ ਉਸ ਕਾਕੀ ਦਾ ਪਤਾ ਕਰ ਲਵੇਂ?

ਜਸਵੰਤ - ਠੀਕ ਨਹੀਂ ਕਹਿ ਸਕਦਾ; ਜੇ ਕਿਸੇ ਨੇਕ ਕੰਮ ਲਈ ਲੋੜ ਪਵੇ ਤਾਂ ਜਤਨ ਕਰ ਸਕਾਂ।

ਹੁੱਦੇਦਾਰ - ਹੂੰ, ਦਾਨਾ ਹੈ।

ਜਸਵੰਤ - ਹਾਂ ਜੀ, ਸੁਣਿਆਂ ਹੈ ਕਿ ਆਪਣੇ ਵੀਰ ਤੇ ਮਾਂ ਨੂੰ ਯਾਦ ਕਰ ਕਰਕੇ ਜਦ ਗੀਤ ਗਾਉਂਦੀ ਹੈ ਤਾਂ ਪੱਥਰ ਪੱਘਰ ਜਾਂਦੇ ਹਨ।

ਹੁੱਦੇਦਾਰ - ਉਰੇ ਆ ਜਾ।

ਜਸਵੰਤ - (ਉਰੇ ਆ ਕੇ) - ਹੁਕਮ?

ਹੁੱਦੇਦਾਰ - ਤੇਰੇ ਪਾਸ ਕੋਈ ਹਥਿਆਰ ਹੈ?

ਜਸਵੰਤ - ਕਟਾਰ ਹੈ।

ਹੁੱਦੇਦਾਰ - ਮੈਨੂੰ ਦੇ ਦੇਹ।

ਜਸਵੰਤ - ਮੈਂ ਆਪਣੀ ਰਖਿਆ ਲਈ ਪਾਸ ਕੀ ਰੱਖਾਂ?

ਹੁੱਦੇਦਾਰ - ਮੇਰਾ ਹੁਕਮ ਮੋੜਨਾ ਬੁਰਾ ਹੈ?

ਜਸਵੰਤ - ਠੀਕ ਹੈ, ਪਰ ਮੈਨੂੰ ਕਾਰਨ ਤਾਂ ਦੱਸੋ?

ਹੁੱਦੇਦਾਰ - ਮੈਂ ਤੈਨੂੰ ਕੈਦ ਕਰਨਾ ਹੈ।

ਜਸਵੰਤ - ਕਿਸ ਕਸੂਰ ਬਦਲੇ?

ਹੁੱਦੇਦਾਰ - ਕਸੂਰ ਕੋਈ ਨਹੀਂ, ਮੈਨੂੰ ਤੇਰੀ ਕੁਛ ਲੋੜ ਹੈ; ਜਦ ਮੇਰਾ ਕੰਮ ਹੋ ਜਾਏਗਾ ਛੱਡ ਦਿਆਂਗਾ।

ਹੁੱਦੇਦਾਰ - ਮੈਂ ਕੁਝ ਕਹਿ ਨਹੀਂ ਸਕਦਾ। ਮੈਂ ਮੁੱਦਤ ਤੋਂ ਤੇਰੇ ਵਰਗੇ ਦੀ ਢੂੰਡ ਵਿਚ ਸਾਂ, ਖਬਰੇ ਤੈਥੋਂ ਕੰਮ ਚੱਲੇ।

ਜਸਵੰਤ - ਫੇਰ ਮੈਨੂੰ ਬੇਗੁਨਾਹ ਨੂੰ ਆਪਣੀ ਲੋੜ ਬਦਲੇ ਕੈਦ ਕਿਉਂ ਕਰਨਾ?

ਹੁੱਦੇਦਾਰ - ਮੇਰੀ ਮਰਜ਼ੀ।

ਜਸਵੰਤ - ਇਨਸਾਫ......ਇਨਸਾਫ.....ਨਿ....।

ਹੁੱਦੇਦਾਰ - ਇਨਸਾਫ, ਇਨਸਾਫ, ਇਨਸਾਫ ਹੁੰਦਾ ਤਾਂ ਤੇਰੀ ਲੋੜ ਕਿਉਂ ਪੈਂਦੀ? ਹੁਣ ਬੋਲਣ ਦਾ ਵੇਲਾ ਨਹੀਂ, ਚੁੱਪ ਚਾਪ ਟੁਰ ਪਓ, ਨਹੀਂ ਤਾਂ ਖ਼ੈਰ ਨਹੀਂ ਹੈ।

ਜਸਵੰਤ - ਇਕ ਗੱਲ ਸੁਣ ਲਓ ਤੇ ਵਿਚਾਰ ਲਓ। ਮਲੂਮ ਹੁੰਦਾ ਹੈ ਕਿ ਤੁਸੀਂ ਕਿਸੇ ਭਾਲ ਵਿਚ ਹੋ ਅਰ ਜਿਸ ਮਾਮਲੇ ਦੀ ਭਾਲ ਹੈ ਉਹ ਕੋਈ ਮਾਮਲਾ ਗੁੱਝਾ ਭੇਤ ਹੈ, ਜਿਸ

ਦੇ ਪ੍ਰਗਟ ਹੋਣ ਦਾ ਤੁਹਾਨੂੰ ਡਰ ਹੈ ਅਰ ਉਸ ਮਾਮਲੇ ਦੇ ਸਬੰਧ ਵਿਚ ਬਹੁਤ ਸਾਰੇ ਨਾਮ ਤੁਹਾਡੇ ਪੁੱਛਣ ਤੋਂ ਮੈਨੂੰ ਮਾਲੂਮ ਹੋ ਗਏ ਹਨ। ਜੇਕਰ ਤੁਸਾਂ ਮੇਰੇ ਨਾਲ ਜਬਰ ਕੀਤਾ, ਕੈਦ ਪਾਇਆ ਤਦ ਮੈਂ ਖੈਰ ਕੈਦ ਝੱਲ ਲਈ ਸਹੀ, ਪਰ ਜਦ ਕਿਸੇ ਅੱਗੇ ਉਹ ਸਾਰੇ ਨਾਉਂ ਕਹਿ ਕੇ ਮੈਂ ਕੁਛ ਆਪ ਦਾ ਭੇਤ ਦੱਸ ਦਿਤਾ ਤਦ ਉਹ ਗੱਲ ਪ੍ਰਗਟ ਹੋ ਕੇ ਇਸ ਤਰ੍ਹਾਂ ਫੁੱਟੇਗੀ ਕਿ ਤੁਹਾਡਾ ਸਾਰਾ ਮਾਮਲਾ ਚੌੜ ਹੋ ਜਾਏਗਾ। ਭਾਵੇਂ ਮੈਂ ਮਾਰਿਆ ਜਾਵਾਂ, ਪਰ ਤੁਹਾਡਾ ਕੰਮ ਤੇ ਤੁਸੀਂ ਚੌੜ ਹੋ ਜਾਸੋ। ਇਸ ਤਰ੍ਹਾਂ ਦੇ ਕਰਨ ਨਾਲ ਤੁਹਾਨੂੰ ਕੁਛ ਨਾ ਲੱਭਾ ਤੇ ਜੇ ਤੁਸੀਂ ਮੈਨੂੰ ਕੈਦ ਨਾ ਪਾਓ, ਪਿਆਰ ਕਰੋ, ਮੈਂ ਦੁਖੀ ਹਾਂ, ਇਸ ਵੇਲੇ ਮੇਰਾ ਦਰਦ ਕਰੋ, ਆਪਣਾ ਸ਼ੁਕਰ ਗੁਜ਼ਾਰ ਬਣਾਓ, ਤਦ ਉਸ ਅਹਿਸਾਨ ਦੇ ਭਾਰ ਨਾਲ ਲੱਦਿਆ ਮੈਂ ਖੁਸ਼ੀ ਨਾਲ ਆਪ ਦੀ ਸੇਵਾ ਬੀ ਕਰਾਂ ਤੇ ਆਪ ਦਾ ਭੇਤ ਬੀ ਰੱਖਾਂ। ਮੈਨੂੰ ਤੁਹਾਡੀ ਗੱਲਬਾਤ ਤੋਂ ਬਹੁਤ ਸੰਸਾ ਪੈ ਗਿਆ ਹੈ, ਤੁਹਾਡੀ ਆਵਾਜ਼ ਨਰਮ ਹੈ, ਵਿਚ ਕੁਛ ਸੱਚ ਤੇ ਵਿਚਾਰ ਦਾ ਮਾਦਾ ਹੈ, ਤ੍ਰਬਕਦੇ ਹੋ, ਕੋਈ ਭੈ ਬੀ ਹੈ, ਐਸੇ ਹਾਲ ਵਿਚ ਹੋਰ ਦੁੱਖ ਕਾਸ ਨੂੰ ਦਿੰਦੇ ਹੋ?

ਹੁੱਦੇਦਾਰ ਡੂੰਘੀਆਂ ਸੋਚਾਂ ਵਿਚ ਲਹਿ ਗਿਆ, ਮਨ ਨੇ ਸੋਚਿਆ ਕਿ ਮੇਰੇ ਭੇਤ ਦੇ ਨਾਮ ਇਸ ਨੂੰ ਪਤਾ ਲੱਗ ਗਏ ਹਨ, ਅਰ ਜੇ ਇਹ ਇਨ੍ਹਾਂ ਨੂੰ ਪ੍ਰਗਟ ਕਰੇ ਤਦ ਸੱਚਮੁੱਚ ਮੇਰਾ ਸਾਰਾ ਮਨਸੂਬਾ ਮਿੱਟੀ ਵਿਚ ਮਿਲ ਜਾਏਗਾ। ਮੈਂ ਆਪਣੇ ਸ਼ੌਕ ਤੇ ਬੇਚੈਨੀ ਦੀ ਕਾਹਲ ਵਿਚ ਮੂਰਖਤਾ ਕਰ ਬੈਠਾ ਸਾਂ। ਏਸ ਨੂੰ ਕੈਦ ਪਾਉਣਾ ਮਾਰ ਦੇਣਾ ਮੇਰੇ ਵੱਸ ਵਿਚ ਹੈ, ਪਰ ਇਸ ਦੀ ਜੀਭ ਮੇਰੇ ਕੈਦ ਨਹੀਂ ਪੈ ਸਕਦੀ। ਜੀਭ ਦਾ ਬਿਰਕ ਪੈਣਾ ਮੈਨੂੰ ਤਬਾਹ ਕਰੇਗਾ, ਪਰ ਇਸ ਦਾ ਜੀਉਂਦੇ ਰਹਿਣਾ, ਮੈਨੂੰ ਮੇਰੇ ਕੰਮ ਵਿਚ ਮਦਦ ਦੇਵੇਗਾ। ਮੈਨੂੰ ਕੋਈ ਪਤਾ ਨਹੀਂ ਹੈ, ਇਸ ਨੂੰ ਸਾਰੀ ਸੁਝ ਹੈ, ਕਿਉਂ ਨਾ ਇਸ ਨੂੰ ਮਿੱਤ੍ਰ ਬਣਾਈਏ ਤੇ ਕੰਮ ਸੁਆਰੀਏ। ਏਸ ਤਰ੍ਹਾਂ ਦੇ ਡੂੰਘੇ ਵਹਿਣਾ ਵਿਚ ਡੁੱਬ-ਡੁੱਬ ਕੇ ਹੱਸਿਆ ਤੇ ਕਹਿਣ ਲੱਗਾ –

ਨੌਜਵਾਨ! ਤੂੰ ਬਹੁਤ ਸ਼ਾਤਰ ਹੈਂ? ਦੱਸ ਜੋ ਤੈਨੂੰ ਕੀ ਖੇਚਲ ਹੈ; ਜਿਸ ਵਿਚ ਮੈਂ ਮਦਦ ਕਰਾਂ ਤਾਂ ਤੂੰ ਮੇਰਾ ਅਹਿਸਾਨ ਮੰਨੇ।

ਜਸਵੰਤ! ਦੱਸਣ ਨੂੰ ਹਾਜ਼ਰ ਹਾਂ, ਪਰ ਪਹਿਲੇ ਮੇਰੇ ਨਾਲ ਇਕਰਾਰ ਕਰੋ ਕਿ ਮੇਰੇ ਨਾਲ ਮਿਤ੍ਰਤਾ ਕਰੋਗੇ?

ਹੁੱਦੇਦਾਰ – ਅਗਰ ਤੂੰ ਮੇਰੇ ਕੰਮ ਵਿਚ ਮਦਦ ਕਰੇਂਗਾ, ਤਾਂ।

ਜਸਵੰਤ – ਜੇ ਆਪ ਦਾ ਕੰਮ ਪਾਪ ਦਾ ਨਹੀਂ ਹੈ ਤਾਂ।

ਹੁੱਦੇਦਾਰ – ਮੇਰਾ ਕੰਮ ਪਾਪ ਦਾ ਨਹੀਂ ਸਗੋਂ ਨੇਕੀ ਦਾ ਹੈ।

ਜਸਵੰਤ – ਕੁਛ ਦੱਸ ਸਕਦੇ ਹੋ?

ਹੁੱਦੇਦਾਰ – ਨਹੀਂ, ਇਸ ਵੇਲੇ ਨਹੀਂ, ਪਰ ਜੇ ਮੇਰੀ ਮਦਦ ਕੀਤੀ ਤਾਂ ਜ਼ਰੂਰ।

ਜਸਵੰਤ – ਮੇਰਾ ਭਰਮ ਹੈ ਕਿ ਤੁਸੀਂ ਜਿਸ ਭੈ ਕਰਕੇ ਮੇਰਾ ਇਤਬਾਰ ਨਹੀਂ ਕਰਦੇ ਉਹ ਹੀ ਭੈ ਗਲਤ ਹੈ, ਸਗੋਂ ਆਪ ਦੇ ਪਿਆਰ ਦਾ ਕਾਰਨ ਉਥੇ ਹੈ।

ਹੁੱਦੇਦਾਰ – ਸ਼ਾਯਦ (ਬੇਵਸਾ ਹਾਹੁਕਾ ਆ ਗਿਆ।)

ਜਸਵੰਤ – ਫੇਰ ਕੌਲ ਦਿਓ।

ਹੁੱਦੇਦਾਰ – ਤੂੰ ਨੁਕਰੋ ਦਾ ਜਾਣੂੰ ਹੈਂ?

ਜਸਵੰਤ – ਨਹੀਂ।

ਹੁੱਦੇਦਾਰ – ਕਾਬਲ ਵਿਚ ਉਸਨੂੰ ਕਦੇ ਡਿੱਠਾ ਹੈ?

ਜਸਵੰਤ – ਸਿਆਣ ਨਹੀਂ ਭਾਵੇਂ ਡਿੱਠਾ ਹੀ ਹੋਵੇ।

ਹੁੱਦੇਦਾਰ – ਅੱਛਾ! ਮੈਂ ਫੇਰ ਆਉਂਦਾ ਹਾਂ।

ਇਹ ਕਹਿ ਕੇ ਆਪ ਟੁਰ ਗਿਆ। ਪਤਾ ਨਹੀਂ ਕਿਉ? ਪਰ ਇਸ ਵੇਲੇ ਜਸਵੰਤ ਨੂੰ ਉਸ ਦੀਆਂ ਗੱਲ੍ਹਾਂ ਤੇ ਅੱਥਰੂ ਮਲੂਮ ਹੁੰਦੇ ਸਨ ਅਰ ਜਸਵੰਤ ਦੇ ਭਾਣੇ ਉਹ ਆਪਣੇ ਨਾ ਰੁਕਦੇ ਅੱਥਰੂ ਹੀ ਛਿਪਾਉਣ ਵਾਸਤੇ ਚਲਾ ਗਿਆ ਸੀ। ਥੋੜ੍ਹੀ ਹੀ ਦੇਰ ਬਾਅਦ ਉਹ ਫੇਰ ਆ ਗਿਆ! ਚੰਦਰਮਾ ਚੜ੍ਹ ਪਿਆ ਸੀ, ਚਾਂਦਨੀ ਦੀ ਡਲ੍ਹਕ ਦੱਸਦੀ ਸੀ ਕਿ ਮੂੰਹ ਨੂੰ ਧੋ ਕੇ ਆਇਆ ਹੈ। ਹੈ ਹਾਕਮ ਪਰ ਕਿਸੇ ਡਾਢੀ ਖਿੱਚ ਅਰ ਭਾਰ ਹੇਠ ਦਬਿਆ ਤੇ ਬੇਚੈਨ ਹੈ। ਜਸਵੰਤ ਨੇ ਸੋਚਿਆ ਕਿ ਇਹ ਹੀ ਇਕ ਦਾਉ ਹੈ ਕਿ ਤਲਾਸ਼ੀ ਦੇ ਕਲੇਸ਼ ਤੋਂ ਬਚ ਸਕਾਂ, ਨਹੀਂ ਤਾਂ ਹੁਣ ਦਿਨ ਹੋਣ ਵਾਲਾ ਹੈ, ਹੋਰ ਕੀ ਉਪਰਾਲਾ ਹੋ ਸਕਦਾ ਹੈ। ਵਾਹਿਗੁਰੂ ਅੱਗੇ ਪ੍ਰਾਰਥਨਾ ਕੀਤੀ ਕਿ ਜਿਕੂੰ ਗਜ ਜੈਸੇ ਮੂਢ ਦੇ ਬੰਧਨ ਆਪ ਨੇ ਕੱਟ ਦਿੱਤੇ ਤਿਵੇਂ ਹੇ ਦੀਨ ਦਿਆਲ! ਇਸ ਨੌਜੁਆਨ ਦੇ ਮਨ ਮਿਹਰ ਪਾ ਅਰ ਮੇਰੇ ਬੰਧਨ ਇਸ ਦੇ ਵਸੀਲੇ ਦੂਰ ਕਰਾ ਦੇਹ, ਯਾ ਜਿਵੇਂ ਤੇਰੀ ਰਜ਼ਾ ਹੋਵੇ ਮਿਹਰ ਕਰ।

ਹੁੱਦੇਦਾਰ – ਦੇਖ ਨੌਜੁਆਨ! ਇਹ ਕੀ ਹੈ?

ਜਸਵੰਤ – ਇਹ ਗੋਲ ਚੀਜ਼ ਕੜਾ ਹੈ ਤੇ ਇਹ ਨਿੱਕੀ ਜਿਹੀ ਕ੍ਰਿਪਾਨ ਹੈ।

ਹੁੱਦੇਦਾਰ – ਕੀਹ ਸਿੱਖ ਬੱਚੇ ਇਸ ਨਾਲ ਖੇਲ੍ਹਦੇ ਹਨ।

ਜਸਵੰਤ ਨਹੀਂ, ਇਹ ਬੱਚੇ ਤੇ ਵੱਡੇ ਸਾਰੇ ਹੀ ਪਾਸ ਰੱਖਦੇ ਹਨ, ਪਰ ਇਹ ਜੋ ਆਪ ਨੇ ਦੱਸੇ ਹਨ ਇਹ ਬੱਚੇ ਦੇ ਹੀ ਹਨ, ਅਰ ਕਿਸੇ ਲਾਡਲੀ ਮਾਂ ਦੇ ਬਣਵਾਏ ਹੋਏ ਹਨ; ਕਿਉਂਕਿ ਇਨਹਾਂ ਦੀ ਸਿਕਲ ਬਹੁਤ ਹੀ ਵਧੀਆ ਹੈ।

ਹੁੱਦੇਦਾਰ – (ਇਕ ਗੁਟਕਾ ਦਿਖਾ ਕੇ) – ਇਹ ਕੀ ਹੈ?

ਜਸਵੰਤ (ਨੀਝ ਲਗਾ ਕੇ) ਸਿੱਖਾਂ ਦੀ ਸਵੇਰ ਦੀ ਨਿਮਾਜ਼ ਹੈ।

ਹੁੱਦੇਦਾਰ – ਜਪ ਨੀਸਾਣ ਹੈ?

ਜਸਵੰਤ – ਜੀ ਹਾਂ, ਜਪ ਨੀਸਾਣ ਹੈ, ਬਹੁਤ ਸੁੰਦਰ ਲਿਖਿਆ ਹੈ।

ਜਸਵੰਤ ਨੇ ਫੁਰਤੀ ਨਾਲ ਪੱਤਰੇ ਉਥਲਦਿਆਂ ਛੇਕੜ ਦਾ ਪੱਤਰਾ ਤੱਕਿਆ, ਚੰਦ ਦੇ ਚਾਨਣੇ ਡੂੰਘੀ ਨਜ਼ਰ ਜਮਾਈ। ਸ਼ੱਤਰੂਜੀਤ ਸਿੰਘ ਲਿਖਤ ਸਤਵੰਤੀ ਆਸ ਕੌਰ ਲਈਂ ਇਹ ਹਰਫ ਪੜ੍ਹ ਲਏ ਫੇਰ ਕਹਿਣ ਲੱਗਾ –

ਇਹ ਆਪ ਦੇ, ਜੋ ਮੁਸਲਮਾਨ ਹੋ, ਕਿਸ ਕੰਮ ਹਨ?

ਹੁੱਦੇਦਾਰ – (ਛੇਤੀ ਨਾਲ ਲੈ ਕੇ) ਕੰਮ ਹਨ, ਫੇਰ ਕੀ ਮਰਜ਼ੀ ਹੈ?

ਜਸਵੰਤ – ਕੌਲ ਕਰੋ।

ਹੁੱਦੇਦਾਰ – ਕਿਤੇ ਤੇਰੇ ਪਾਸ ਹੀਰਾ ਤਾਂ ਨਹੀਂ ਹੈ ਅਰ ਉਸ ਦੇ ਛਿਪਾ ਵਾਸਤੇ ਮਦਦ ਚਾਹੁੰਦੇ ਹੈ?

ਜਸਵੰਤ – ਨਹੀਂ।

ਹੁੱਦੇਦਾਰ - ਫੇਰ ਮੈਂ ਕੌਲ ਕਰਦਾ ਹਾਂ, ਅਰ ਅੱਲਾ ਨੂੰ ਜ਼ਾਮਨ ਦਿੰਦਾ ਹੈ ਕਿ ਮੈਂ ਤੇਰੇ ਨਾਲ ਸੱਚੇ ਮਿਤ੍ਰ ਦੀ ਤਰ੍ਹਾਂ ਅੰਗ ਪਾਲਾਂਗਾ, ਤੂੰ ਬੀ ਕੌਲ ਦੇਹ।

ਜਸਵੰਤ - ਮੈਂ ਕੌਲ ਕਰਦਾ ਹਾਂ ਅਰ ਬਹੈਸੀਅਤ ਸਿੱਖ ਦੇ ਕੌਲ ਕਰਦਾ ਹਾਂ ਕਿ ਮੈਂ ਆਪ ਨਾਲ ਅੰਗ ਪਾਲਾਂਗਾ ਅਰ ਆਪਦੇ ਭੇਤ ਸੰਭਾਲਾਂਗਾ।

ਹੁੱਦੇਦਾਰ - ਮੈਂ ਪੱਕੀ ਤਰ੍ਹਾਂ ਸੁਣ ਲਿਆ ਹੈ ਕਿ ਸਿੱਖ ਸਦਾ ਸੱਚਾ ਹੈ, ਇਸ ਦੀ ਜ਼ੁਬਾਨ ਝੂਠ ਨਾਲ ਆਸ਼ਨਾ ਨਹੀਂ ਹੈ ਪਰ ਫਿਰ ਪੁੱਛਦਾ ਹਾਂ ਕਿ ਕੀ ਇਸ ਕੌਲ ਵਿਚ ਤੂੰ ਆਪਣਾ ਅੱਲਾ ਜ਼ਾਮਨ ਦਿੰਦਾ ਹੈਂ?

ਜਸਵੰਤ - ਜਿਸ ਵੇਲੇ ਸਿੱਖ ਬਹੈਸੀਅਤ ਸਿੱਖ ਕੌਲ ਕਰਦਾ ਹੈ, ਉਸ ਵਿਚ ਅੱਲਾ ਆਪੇ ਜ਼ਾਮਨ ਹੁੰਦਾ ਹੈ, ਕਿਉਂਕਿ ਸਿੱਖ ਹਰ ਵੇਲੇ ਅੱਲਾ ਦੀ ਹਜ਼ੂਰੀ ਵਿਚ ਵਸਦਾ ਹੈ।

ਹੁੱਦੇਦਾਰ - ਅੱਛਾ, ਤਾਂ ਤੇਰਾ ਅੱਲਾ ਜ਼ਾਮਨ ਹੈ, ਲੈ ਹੁਣ ਦੱਸ ਕਿ ਤੈਨੂੰ ਕੀਹ ਲੋੜ ਹੈ?

ਜਸਵੰਤ - ਮੇਰੀ ਜਾਮਾ ਤਲਾਸ਼ੀ ਨਾ ਹੋਵੇ।

ਹੁੱਦੇਦਾਰ - ਕਿਸ ਕਰਕੇ?

ਜਸਵੰਤ - ਮੈਂ ਆਪਣੇ ਸਰੀਰ ਨੂੰ ਗੈਰਾਂ ਦੇ ਹੱਥ ਲੱਗਣ ਦੇਣੋਂ ਨਫਰਤ ਖਾਂਦਾ ਹਾਂ-

ਹੁੱਦੇਦਾਰ - ਸ਼ਾਬਾਸ਼। ਠੀਕ, ਪਰ ਤਲਾਸ਼ੀ ਦਾ ਹਰਜ਼ ਤਾਂ ਕੋਈ ਨਹੀਂ।

ਜਸਵੰਤ - ਜ਼ਾਹਰਾ ਤਾਂ ਕੋਈ ਨਹੀਂ, ਪਰ ਪ੍ਰਣ ਜੁ ਐਸਾ ਹੀ ਹੈ। ਹੋਰ ਤੁਸੀਂ ਇਹ ਭਰਮ ਨਾ ਕਰੋ ਕਿ ਮੈਂ ਚੋਰ ਹਾਂ, ਜਾਂ ਕੋਈ ਖੁਨਾਮੀਆਂ ਹਾਂ, ਮੈਂ ਆਪ ਇਕ ਇਕ ਕਰਕੇ ਆਪ ਨੂੰ ਆਪਣੇ ਕਪੜੇ ਦੱਸ ਦਿੰਦਾ ਹਾਂ। ਤਸੱਲੀ ਕਰ ਲਵੋ ਯਾ ਮੇਰੇ ਬਚਨ ਤੇ ਅਮੰਨਾਂ ਕਰੋ ਜੋ ਮੈਂ ਸਿੱਖ ਹੋ ਕੇ ਆਖ ਰਿਹਾ ਹਾਂ ਕਿ ਇਸ ਸਿੱਖ ਪਾਸ ਹੀਰਾ ਨਹੀਂ ਹੈ।

ਹੁੱਦੇਦਾਰ - ਮੈਂ ਨਹੀਂ ਸਮਝਦਾ ਦੋਸ਼ ਕੀਹ ਹੈ?

ਜਸਵੰਤ - ਤੁਸੀਂ ਸਿੱਖ ਨਹੀਂ ਹੋ, ਮੁਸਲਮਾਨ ਹੋ, ਸਾਡੇ ਅਰ ਖਾਸ ਕਰ ਮੇਰੇ ਅਜੇ ਭੇਤੀ ਨਹੀਂ ਹੋ, ਇਸ ਕਰਕੇ ਸਮਝ ਨਹੀਂ ਸਕਦੇ।

ਹੁੱਦੇਦਾਰ - ਨਹੀਂ, ਮੈਂ ਜਾਣਦਾ ਹਾਂ ਕਿ ਤੁਸੀਂ ਲੋਕ ਮੁਸਲਮਾਨ ਛੁਹਣੋਂ ਪ੍ਰਹੇਜ਼ ਕਰਦੇ ਹੋ, ਪਰ ਭਲਾ ਜੇ ਛੋਹਿਆ ਜਾਵੇ, ਯਾ ਸਾਡਾ ਖਾ ਪੀ ਬੈਠੇ ਤਾਂ ਬੱਸ ਗਿਆ?

ਜਸਵੰਤ - ਨਹੀਂ ਜੀ, ਅਸੀਂ ਆਪਣੇ ਵਿਛੁੜਿਆ ਨੂੰ ਮੇਲ ਲੈਂਦੇ ਹਾਂ ਤੇ ਭਟਕ ਗਿਆ ਨੂੰ ਫੇਰ ਵਾੜੇ ਵਾੜ ਲੈਂਦੇ ਹਾਂ।

ਹੁੱਦੇਦਾਰ - (ਲੰਮਾ ਸਾਹ ਲੈ ਕੇ) - ਹੱਛਾ, ਤੁਸੀਂ ਮੈਥੋਂ ਬੱਸ ਇਤਨੀ ਸੇਵਾ ਲੋਚਦੇ ਹੋ ਕਿ ਕੁਛ ਹੋਰ?

ਜਸਵੰਤ - ਬੱਸ ਏਤਨੀ।

ਹੁੱਦੇਦਾਰ - ਫੇਰ ਹੋਰ ਡੌਲ ਬਚਾਉ ਦੀ ਕੋਈ ਨਹੀਂ ਸਿਵਾ ਇਸ ਦੇ ਕਿ ਮੇਰੇ ਨਾਲ ਆਓ ਤੇ ਚੱਲ ਕੇ ਇਹ ਕੱਪੜੇ ਲਾਹ ਕੇ ਮੁਸਲਮਾਨਾਂ ਵਾਲੇ ਮੇਰੇ ਨੌਕਰ ਦੇ ਪਹਿਨ ਲਵੋ ਤੇ ਮੇਰੇ ਤੰਬੂ ਵਿਚ ਘੋੜੇ ਦੀ ਸੇਵਾ ਵਿਚ ਲਗ ਜਾਓ। ਆਪਣੇ ਘੋੜੇ ਵਾਲੇ ਨੂੰ ਮੈਂ ਆਪਣੇ ਨਾਲ ਫਿਰਨ ਲਈ ਲਾ ਲਵਾਂਗਾ, ਐਉਂ ਪਤਾ ਨਾ ਲੱਗੇਗਾ। ਹੋਰ ਕਾਫਲੇ ਵਿਚ ਰਹਿ ਕੇ ਬਚਾਉ ਕਠਨ ਹੈ। ਨਾਲੇ ਪਤਾ ਨਹੀਂ ਹੈ ਕਿ ਜੇ ਚੋਰ ਮਿਲ ਗਿਆ ਤਾਂ ਸਾਰੇ ਕਾਫਲੇ ਨਾਲ ਕੀ ਬਣੇ ਤੇ ਮੇਰੇ ਨੌਕਰਾਂ ਵਿਚ ਤਾਂ ਤੂੰ ਸਲਾਮਤ ਰਹੇਂਗਾ।

ਇਹ ਕਹਿ ਕੇ ਉਸ ਨੇ ਇਸ਼ਾਰਾ ਕੀਤਾ ਤੇ ਪਰੇ ਜਾ ਖਲੋਤਾ। ਇਧਰ ਜਸਵੰਤ ਨੇ ਬੁੱਢੇ ਨੂੰ ਜਗਾ ਕੇ ਕਿਹਾ ਕਿ ਮੈਂ ਕਿਤੇ ਜਾਣਾ ਹੈ, ਪਰਸੋਂ ਤੁਹਾਨੂੰ ਮਿਲ ਪੈਸਾਂ, ਨਾ ਮੇਰੀ ਤਲਾਸ਼ ਕਰਨੀ ਨਾ ਫਿਕਰ ਕਰਨਾ।

ਬਿਰਧ - ਹੈਂ ਹੈਂ।

ਜਸਵੰਤ - ਚੁੱਪ। ਬੋਲਣ ਦਾ ਵੇਲਾ ਨਹੀਂ ਹੈ, ਮੈਂ ਅੱਗੇ ਸਦਾ ਬਚਨ ਪੂਰੇ ਕੀਤੇ ਹਨ, ਹੁਣ ਬੀ ਕਰਸਾਂ, ਤੁਸੀਂ ਬੇ-ਗਮ ਹੋ ਜਾਓ।

ਇਹ ਕਹਿ ਕੇ ਜਸਵੰਤ ਸਿੰਘ ਉਸ ਹੁੱਦੇਦਾਰ ਦੇ ਨਾਲ ਨਿਰਭੈ ਚਲਾ ਗਿਆ ਉਸ ਦੇ ਤੰਬੂ ਵਿਚ ਜਾ ਕੇ ਸਾਈਸ ਦੇ ਕੱਪੜੇ ਮੁਸਲੱਕੇ ਪਠਾਣ ਮੁੰਡੇ ਦੇ ਪਾ ਲਏ ਤੇ ਆਪੇ ਲਾਹ ਕੇ ਸਾਂਭ ਦਿੱਤੇ। ਹੁੱਦੇਦਾਰ ਨੂੰ ਯਕੀਨ ਤਾਂ ਪਹਿਲੇ ਹੀ ਆ ਗਿਆ ਸੀ, ਪਰ ਲੱਥੇ ਕੱਪੜਿਆਂ ਤੋਂ ਹੋਰ ਤਸੱਲੀ ਹੋ ਗਈ ਕਿ ਇਸ ਨੌਜਵਾਨ ਪਾਸ ਹੀਰਾ ਨਹੀਂ ਹੈ। ਘੋੜੇ ਦੇ ਪਾਸ ਜੋ ਸਾਈਸ ਸੁੱਤਾ ਪਿਆ ਸੀ, ਉਸਨੂੰ ਜਗਾ ਕੇ ਉਹ ਨਾਲ ਲੈ ਗਿਆ ਤੇ ਫੇਰ ਗਸ਼ਤ ਕਰਨ ਚੜ੍ਹ ਪਿਆ। ਦੂਸਰੀ ਚੌਕੀ ਤੇ ਜਾ ਕੇ ਉਸਨੇ ਆਪਣੇ ਬਾਲਗੀਰ ਨੂੰ ਇਕ ਕੰਮ ਤੇ ਲਗਾ ਦਿੱਤਾ ਤੇ ਆਪ ਡੇਰੇ ਆ ਗਿਆ।

ਜਸਵੰਤ ਦੇ ਜੀਵਨ ਦੇ ਖਖੇੜ ਬਖੇੜ ਦੇਖੋ, ਕਿਸੇ ਵੇਲੇ ਦੈਵੀ ਮਾਪਿਆਂ ਦੀ ਲਾਡਲੀ ਧੀ, ਸਤਿਸੰਗੀਆਂ ਦੇ ਪਰਿਵਾਰ ਵਿਚ ਪਿਛਲੇ ਜਨਮ ਦੀ ਮਾਨੋ ਯੋਗੀ ਲੜਕੀ ਆਨੰਦ ਹੁਲਾਰੇ ਲੈ ਰਹੀ ਹੈ। ਕਿਸੇ ਵੇਲੇ ਕੈਦ ਪੈ ਕੇ ਕਾਬਲ ਦੀ ਮੰਡੀ ਵਿਚ ਵਿਕ ਰਹੀ ਹੈ। ਕਿਸੇ ਵੇਲੇ ਗੁਰਮੁਖ ਹੋ ਕੇ ਰਸਤੇ ਪਾ ਰਹੀ ਹੈ, ਕਿਸੇ ਵੇਲੇ ਕੈਦਾਂ ਕੱਟ ਰਹੀ ਹੈ, ਕਿਸੇ ਵੇਲੇ ਸਤਿਸੰਗ ਲਾ ਰਹੀ ਹੈ, ਅੱਜ ਗਰੀਬ ਦੁਖੀਆਂ ਸਾਈਸ ਬਣ ਕੇ ਘੋੜੇ ਦੇ ਪਾਸ ਘਾਸ ਦੇ ਬਿਸਤਰੇ ਤੇ ਲੇਟ ਰਹੀ ਹੈ।

ਅਫਸਰ ਨੂੰ, ਜੋ ਆਗਾ ਖਾਂ ਕਰਕੇ ਕਹਿਲਾਉਂਦਾ ਹੈ ਤੇ ਜੋ ਦੋ ਸੌ ਸਵਾਰ ਦਾ ਵੱਡਾ ਹੈ ਅਰ ਇਸ ਕਾਫਲੇ ਨੂੰ ਪਿਸ਼ਾਵਰ ਅਪੜਾਉਣ ਚੱਲਿਆ ਹੈ, ਇਕ ਅਚਰਜ ਰੰਗ ਦੀ ਖਿੱਚ ਨੇ ਖਿੱਚ ਰੱਖਿਆ ਹੈ। ਹੈ ਨੌਕਰੀ, ਪਰੰਤੂ ਉਪਰ ਕਿਹਾ ਮਾਜਰਾ ਦੱਸਦਾ ਹੈ ਕਿ ਕੁਛ ਪਾਗਲ ਹੈ, ਜਾਂ ਘੱਟ ਤੋਂ ਘੱਟ ਮੂਰਖ ਹੈ, ਪਰ ਨਹੀਂ ਦਿਲਾਂ ਦੇ ਸਾੜ ਬੁਰੇ। ਦਿਲ ਜਦੋਂ ਠੁਹਕਰ ਖਾ ਜਾਵੇ ਤਦੋਂ ਇਹੋ ਹੀ ਹਾਲ ਹੁੰਦਾ ਹੈ।

ਰਾਤ ਹੁਣ ਥੋੜ੍ਹੀ ਜਿਹੀ ਸੀ, ਆਗਾ ਖਾਂ ਥੱਕ ਗਿਆ ਸੀ, ਆ ਕੇ ਲੇਟ ਗਿਆ। ਬੇਚੈਨੀ ਬਹੁਤ ਵੱਧ ਗਈ ਸੀ; ਭਾਵੇਂ ਉਸ ਨੂੰ ਆਪਣੇ ਕੰਮ ਵਿਚ ਇਕ ਮਦਦਗਾਰ ਮਿਲ ਗਿਆ, ਪਰ ਅਜੇ ਮੁਸ਼ਕਲਾਂ ਦਾ ਸਾਮ੍ਹਣਾ ਸੀ। ਆਪਣੀ ਸਾਰੀ ਵਿਉਂਤ ਨੂੰ ਸੋਚਦਾ ਸੀ ਅਤੇ ਰੋ ਰੋ ਪੈਂਦਾ ਸੀ। ਕਦੀ ਕਿਸੇ ਵੇਲੇ ਠੰਢੇ ਸਾਹ ਲੈ ਉਠਦਾ ਸੀ, ਕਦੇ ਡਾਢੇ ਕ੍ਰੋਧ ਵਿਚ ਆ ਮੁਹਾਰੇ ਦੰਦ ਕਰੀਚ ਉਠਦਾ ਸੀ। ਇਸੇ ਰੰਗ ਵਿਚ ਹੀ ਨੀਂਦ ਆ ਗਈ, ਸੂਰਜ ਚੜ੍ਹੇ ਤਕ ਇਸ ਦੇ ਥੱਕੇ ਸਰੀਰ ਨੇ ਆਰਾਮ ਕੀਤਾ। ਦਿਨ ਚੜ੍ਹਦੇ ਹੀ ਤਲਾਸ਼ੀ ਸ਼ੁਰੂ ਹੋ ਗਈ, ਆਗਾ ਖਾਂ ਨੂੰ ਕੂਚ ਦੀ ਕਾਹਲੀ ਸੀ

*(ਬਾਕੀ ਪੰਨਾ 61 'ਤੇ)*

# ਉਤਸ਼ਾਹ ਭਰਪੂਰ ਸਹਿਜ ਮਾਰਗ
# (PATH OF FIRE AND LIGHT) Vol. 1

***ਡਾ. ਸਵਾਮੀ ਰਾਮ ਜੀ***
***ਅਨੁਵਾਦਕ ਡਾ. ਤੇਜਿੰਦਰ ਮਲਹੋਤਰਾ***

## ਪ੍ਰਸਤਾਵਨਾ

ਵਾਸਤਵ ਵਿਚ ਹਿਮਾਲਿਅਨ ਇੰਨਸਟੀਚਿਊਟ ਦਾ ਇਹ ਵਿਸ਼ੇਸ਼ ਉਪਰਾਲਾ ਹੈ ਕਿ ਇਹੋ ਜਿਹੀ ਵਡਮੁੱਲੀ ਪੁਸਤਕ ਪਾਠਕਾਂ ਲਈ ਤਿਆਰ ਕੀਤੀ ਗਈ ਹੈ। ਇਹ ਗੱਲ ਬੜੀ ਦੇਰ ਤੋਂ ਸਾਰੇ ਜਾਣਦੇ ਹਨ ਕਿ ਜੋਗੀਆਂ ਦੀਆਂ ਬਹੁਤ ਹੀ ਵਿਸ਼ੇਸ਼ ਅਸਾਧਾਰ ਸ਼ਕਤੀਆਂ ਹਨ, ਉਹ ਕਠਨ ਸਾਧਨਾ ਨਾਲ ਘੋਰ ਤਪਸਿਆ ਕਰਕੇ ਆਪਣੇ ਮਨ ਤੇ ਸਰੀਰ ਉਤੇ ਪੂਰਾ-ਪੂਰਾ ਕਾਬੂ, ਪੂਰਾ ਕੰਟਰੋਲ ਪ੍ਰਾਪਤ ਕਰ ਲੈਂਦੇ ਹਨ। ਅੱਜ ਦੇ ਸਮੇਂ ਪੱਛਮੀ ਮਨੋਵਿਗਿਆਨਕਾਂ ਨੇ ਇਹ ਸਮਝ ਲਿਆ ਹੈ ਕਿ ਸੱਚੇ ਯਥਾਰਥਰ ਯੋਗੀ ਜੋ ਕੁਝ ਵੀ ਜਿਸ ਤਰ੍ਹਾਂ ਦਾ ਵੀ ਕੰਟਰੋਲ ਸਰੀਰ ਤੇ ਮਨ ਤੇ ਜੋ ਵੀ ਸੰਜਮ ਦਿਖਾਉਂਦੇ ਹਨ ਉਹ ਕੋਈ ਜਾਦੂ ਨਹੀਂ ਹੁੰਦਾ। ਹੌਲੀ-ਹੌਲੀ ਇਹ ਪਤਾ ਲਗ ਗਿਆ ਹੈ ਜੋ ਵੀ ਕੰਟਰੋਲ ਯੋਗੀ ਦਿਖਾਉਂਦੇ ਹਨ ਉਹ ਕੇਵਲ ਉਨ੍ਹਾਂ ਦੀ ਸਾਧਨਾ ਹੈ ਅਤੇ ਉਨ੍ਹਾਂ ਦੀ ਚੇਤਨਤਾ ਤੇ ਪੂਰਾ-ਪੂਰਾ ਕੰਟਰੋਲ ਹੈ, ਜਿਹੜਾ ਕਿ ਆਮ ਮਨੁੱਖ ਦੇ ਅਨੁਭਵ ਤੋਂ ਕਿਤੇ ਪਰ੍ਹੇ ਹੈ, ਅਨੁਭਵ ਤਾਂ ਦੂਰ ਦੀ ਗੱਲ ਹੈ, ਕਲਪਨਾ ਤੋਂ ਵੀ ਪਰ੍ਹੇ ਹੈ। ਇਸੇ ਕਾਰਣ ਇਸਨੂੰ ਮੁੱਖ ਰਖਦਿਆਂ ਇਕ ਨਵੀਂ ਖੋਜ ਨੂੰ ਜਨਮ ਦਿੱਤਾ ਹੈ ਜਿਸਨੂੰ ਚੇਤਨਤਾ ਦੀ ਖੋਜ ਕਹਿੰਦੇ ਹਨ। ਵਾਸਤਵ ਵਿਚ ਵਿਗਿਆਨ ਫਿਲੌਸਫੀ ਮਨੋਵਿਗਿਆਨ ਸਾਰੇ ਹੀ ਵਿਸ਼ਿਆਂ ਵਿਚ ਬਹੁਤ ਬਦਲਾਅ ਬਹੁਤ ਸੁਧਾਈ ਕੀਤੀ ਜਾ ਰਹੀ ਹੈ, ਉਨ੍ਹਾਂ ਦਾ ਪੁਨਰ ਸੰਗਠਨ ਕੀਤਾ ਜਾ ਰਿਹਾ ਹੈ, ਇਹ ਦੱਸਿਆ ਜਾ ਰਿਹਾ ਹੈ ਕਿ ਚੇਤਨਤਾ ਲਈ ਪੱਧਰਾਂ ਤੇ ਹੈ, ਕਿੰਨੇ ਪੱਧਰਾਂ ਤੇ ਕੰਮ ਕਰਦੀ ਹੈ। ਜਿਸ ਤਰ੍ਹਾਂ ਹੀ ਇਹ ਨਵੇਂ ਪੱਧਰ ਦਾ ਵਿਕਾਸ ਹੋ ਰਿਹਾ ਹੈ, ਮਨੁੱਖ ਦੇ ਸੁਭਾਅ ਦਾ ਉਸ ਦੇ ਸਰੂਪ ਦਾ ਪਤਾ ਲਗ ਰਿਹਾ ਹੈ ਉਸੇ ਤਰ੍ਹਾਂ ਵਿਗਿਆਨਕ, ਦਾਰਸ਼ਨਕ ਇਹ ਮਹਿਸੂਸ ਕਰਨ ਲਗ ਪਏ ਹਨ ਕਿ ਇਹੋ ਜਿਹੇ ਵਿਕਾਸ ਦਾ ਮੁੱਢ, ਇਹੋ ਜਿਹੇ ਵਿਕਾਸ ਦੀ ਚਾਬੀ ਉਸ ਦੀ ਆਪਣੀ ਸਮਰੱਥਾ ਹੈ, ਉਹ ਆਪਣੀ ਚੇਤਨਤਾ ਦਾ ਵਿਸਥਾਰ ਕਿੱਥੋਂ ਤਕ ਕਰ ਸਕਦਾ ਹੈ, ਚੇਤਨਤਾ ਦੀਆਂ ਵੱਖ-ਵੱਖ ਦਸ਼ਾ ਵੱਖ-ਵੱਖ ਪੜਾਅ ਉਹ ਨਹੀਂ ਸਮਝ ਸਕਦੇ ਜਿਨ੍ਹਾਂ ਦਾ ਆਪਣਾ ਅਨੁਭਵ ਪੂਰਨ ਨਾ ਹੋਵੇ, ਯਥਾਯੋਗ ਨਾ ਹੋਵੇ। ਸਭ ਤੋਂ ਵੱਧ, ਇਸ ਤੋਂ ਛੁੱਟ ਇਹ ਹੈ ਕਿ ਭਾਵੇਂ ਕੋਈ ਦਾਰਸ਼ਨਕ ਹੋਵੇ, ਮਨੋਵਿਗਿਆਨਕ ਹੋਵੇ, ਵਿਗਿਆਨਕ ਹੋਵੇ ਕੋਈ ਵੀ ਕਿਉਂ ਨਾ ਹੋਵੇ, ਉਹ ਓਨਾਂ ਹੀ ਉਥੇ ਤੱਕ ਹੀ ਦੇ ਸਕਦਾ ਹੈ, ਕਰ ਸਕਦਾ ਹੈ ਜਿੰਨੀ ਉਸ ਦੀ ਆਪਣੀ ਸਮਰੱਥਾ ਹੋਵੇ ਜਿੰਨੀ ਉਸ ਦੀ ਸਚੇਤਨਤਾ ਹੋਵੇ, ਉਸ ਦੀ ਸੂਝ ਬੂਝ ਅੰਤਰ ਦ੍ਰਿਸ਼ਟੀ, ਉਸ ਦੀ ਰਚਨਾਤਮਕਤਾ ਹੋਵੇ।

ਇਸ ਗੱਲ ਦੀ ਪੂਰਤੀ ਤੋਂ ਬਾਅਦ ਲੋੜ ਹੈ ਤੀਬਰ ਇੱਛਾ ਦੀ, ਅੰਦਰ ਲਗਨ ਦੀ ਕਿਵੇਂ ਉੱਚੇ ਪੱਧਰ ਦੀ ਚੇਤਨਤਾ ਦੀ ਪ੍ਰਾਪਤੀ ਕੀਤੀ ਜਾਵੇ, ਕਿਸ ਤਰ੍ਹਾਂ ਉਥੇ ਪਹੁੰਚਿਆ ਜਾਵੇ? ਕੀ ਕੋਈ ਨਿਯਮਬੱਧ ਤਰੀਕਾ ਹੈ, ਮਾਰਗ ਹੈ ਜਿਸ ਨਾਲ ਸਮਰੱਥਾ ਵਿਚ ਵਾਧਾ ਕੀਤਾ ਜਾ ਸਕਦਾ ਹੈ ਤਾਂ ਜੋ ਉਚੇਰੀ ਚੇਤਨਤਾ ਦੀ ਪ੍ਰਾਪਤੀ ਹੋ ਸਕੇ? ਜੇਕਰ ਕੋਈ ਇਹੋ ਜਿਹਾ ਤਰੀਕਾ ਹੈ? ਉਹ ਕਿੱਥੋਂ ਤੇ ਕਿਸ ਤਰ੍ਹਾਂ ਪਤਾ ਲਗ ਸਕਦਾ ਹੈ? ਉਸਨੂੰ ਕੌਣ ਸਮਝਦਾ ਹੈ?

ਜੇ ਕਿਤੇ ਇਹੋ ਜਿਹਾ ਗਿਆਨ ਜਿਨ੍ਹਾਂ ਕੋਲ ਹੈ ਉਨ੍ਹਾਂ ਨੇ ਅਵੱਸ਼ ਹੀ ਇਸ ਦਾ ਪ੍ਰਗਟਾਵਾ ਕੀਤਾ ਹੋਵੇਗਾ। ਉਹ ਕੀ ਗਿਆਨ ਹੈ? ਉਸ ਦਾ ਕੀ ਤਰੀਕਾ ਹੈ, ਕੀ ਮਾਰਗ ਹੈ? ਜੋਗੀ ਕਿਸ ਤਰ੍ਹਾਂ ਨਾਲ ਉਥੇ ਪਹੁੰਚੇ ਹਨ? ਸਦੀਆਂਬੱਧੀ ਇਹ ਗਿਆਨ ਇੱਕ ਰਹੱਸ ਬਣਿਆ ਰਿਹਾ ਹੈ, ਇਸ ਪੁਰਾਤਨ ਗਿਆਨ ਤੇ ਇੱਕ ਪੜਦਾ ਪਿਆ ਰਿਹਾ ਹੈ। ਜਿਹੜੇ ਕੋਈ ਚਿੰਤਕ ਹਨ ਉਹ ਸਦਾ ਹੀ ਇਸ ਨੂੰ ਇੱਕ ਭ੍ਰਾਂਤੀਜਨਕ ਤਰੀਕੇ ਨਾਲ ਦੇਖਦੇ ਰਹੇ ਹਨ। ਦੂਸਰੇ ਲੋਕਾਂ ਦੀ ਜਗਿਆਸਾ ਨੇ ਉਨ੍ਹਾਂ ਨੂੰ ਬੇਚੈਨ ਕੀਤਾ ਉਨ੍ਹਾਂ ਨੇ ਇਹ ਸਮਝ ਲਿਆ ਜੋ ਕੁਝ ਵੀ ਯੋਗੀਆਂ ਦਾ ਗਿਆਨ ਹੈ ਉਨ੍ਹਾਂ ਦੀਆਂ ਪ੍ਰਾਪਤੀਆਂ ਹਨ ਉਹ ਲੋਕਾਂ ਨੂੰ ਪੱਛਮੀ ਲੋਕਾਂ ਨੂੰ ਉਪਲਬਧ ਨਹੀਂ ਹਨ, ਉਹ ਸਦਾ ਹੀ ਗੁਪਤ ਰਹਿਣਗੀਆਂ, ਅਭੇਦ ਰਹਿਣਗੀਆਂ।

ਸਮਝਣ ਦੀ, ਜਾਨਣ ਦੀ ਖੋਜ ਜਾਰੀ ਰਹੀ, ਉਸ ਦੀ ਸਫਲਤਾ ਨਿਰਭਰ ਹੈ, ਜੋਗੀ ਦੇ ਗਿਆਨ ਤੇ ਉਸ ਦੀ ਸਮਰੱਥਾ ਤੇ ਉਹ ਕਿੰਨਾ ਕੁਝ ਜਾਣ ਸਕਦਾ ਹੈ, ਕਿੰਨੀ ਤਕਨੀਕ ਸਮਝ ਸਕਦਾ ਹੈ ਤੇ ਨਾਲ ਹੀ ਉਹ ਅਜੋਕੇ ਮਨੁੱਖ ਦੀ ਭਾਸ਼ਾ ਸਮਝਦਾ ਹੋਵੇ, ਉਸ ਦੇ ਵਿਚਾਰਾਂ ਤੋਂ ਜਾਣੂ ਹੋਵੇ, ਇਨ੍ਹਾਂ ਸਾਰੀਆਂ ਕਲਾ ਨੂੰ ਦੇਖੀਏ ਤਾਂ ਸੁਆਮੀ ਰਾਮ ਬਹੁਤ ਹੱਦ ਤੱਕ ਪੂਰੇ ਉਤਰਦੇ ਹਨ ਜਿਨ੍ਹਾਂ ਨੂੰ ਏਥੇ ਰੱਖਿਆ ਜਾ ਸਕਦਾ ਹੈ, ਜਿਨ੍ਹਾਂ ਬਾਰੇ ਇੱਥੇ ਦੱਸਿਆ ਜਾ ਸਕਦਾ ਹੈ। ਉਨ੍ਹਾਂ ਨੂੰ ਬਚਪਨ ਤੋਂ ਹੀ ਬੜੇ ਸਮਰਪਨ ਜੋਗੀ ਨੇ ਸਿੱਖਿਆ ਦਿਤੀ, ਸਾਰੀਆਂ ਤਕਨੀਕ ਤੋਂ ਜਾਣੂ ਕਰਾਇਆ। ਫਿਲੌਸਫੀ ਤੇ ਮਨੋਵਿਗਿਆਨ ਦੀ ਪੂਰੀ ਸਿੱਖਿਆ ਦਿਤੀ ਕਿਉਂਕਿ ਸਾਰੀ ਸਿੱਖਿਆ ਦਾ ਮੁੱਢ ਫਿਲੋਸਫੀ ਤੇ ਮਨੋਵਿਗਿਆਨ ਹੀ ਹੈ। ਏਸ ਤੋਂ ਉਪਰੰਤ ਉਨ੍ਹਾਂ ਨੇ ਪੱਛਮ ਅੰਦਰ, ਅਮਰੀਕਾ ਵਿਚ, ਜਾਪਾਨ, ਸਿੱਖਿਆ ਪ੍ਰਾਪਤ ਕੀਤੀ ਤੇ ਸਾਰੀਆਂ ਹੀ ਭਾਸ਼ਾ ਜਾਣਦੇ ਹਨ, ਸਾਰਿਆਂ ਦੀ ਵਿਚਾਰਧਾਰਾ ਤੋਂ ਚੰਗੀ ਤਰ੍ਹਾਂ ਜਾਣੂ ਹਨ। ਉਨ੍ਹਾਂ ਨੇ ਪ੍ਰਯੋਗ ਸ਼ਾਲਾ ਵਿਚ ਸਰੀਰਕ ਤੇ ਮਨੋਵਿਗਿਆਨ ਕੰਟਰੋਲ ਦਾ ਪ੍ਰਦਰਸ਼ਨ ਦਿੱਤਾ ਹੈ, ਨਾਲ ਉਹ ਪੱਛਮੀ ਲੋਕਾਂ ਨਾਲ ਬੜੀ ਸੌਖੀ ਤੇ ਸਾਦੀ ਭਾਸ਼ਾ ਵਿੱਚ ਗੱਲਬਾਤ ਕਰਦੇ ਹਨ, ਜਿਹੜੀ ਉਹ ਬੜੀ ਆਸਾਨੀ ਨਾਲ ਸਮਝ ਜਾਂਦੇ ਹਨ। ਹੱਥ ਵਾਲੀ ਪੁਸਤਕ ਪੁਰਾਤਨ ਤਕਨੀਕ ਨੂੰ ਪੌੜੀ ਦਰ ਪੌੜੀ ਸਾਦਗੀ ਨਾਲ ਪਾਠਕਾਂ ਤਕ ਪਹੁੰਚਾਣ ਦਾ ਇੱਕ ਉਪਰਾਲਾ ਹੈ, ਨਾਲ ਹੀ ਸਚੇਤਨਤਾ ਦੇ ਇੱਕ ਪੱਧਰ ਤੋਂ ਦੂਸਰੇ ਤੱਕ ਨਿਯਮਬੱਧ ਤਰੀਕੇ ਨਾਲ ਅੱਗੇ ਲੈ ਜਾਣਾ ਹੈ, ਏਸੇ ਪ੍ਰਕਾਰ ਚੇਤਨਤਾ ਨੂੰ ਇੱਕ ਪੜਾਅ ਤੋਂ ਦੂਜੇ ਤੱਕ ਲੈ ਜਾਣਾ ਹੈ। ਭਾਵੇਂ ਪੁਰਾਤਨ ਗ੍ਰੰਥਾਂ ਵਿਚ ਇਨ੍ਹਾਂ ਤਕਨੀਕਾਂ ਨੂੰ ਵਿਸਤਾਰਪੂਰਵਕ ਦਸਿਆ ਗਿਆ ਹੈ, ਪਰ ਇਸ ਤੋਂ ਪਹਿਲਾਂ ਬਹੁਤ ਸਾਰੀਆਂ ਤਕਨੀਕਾਂ ਬਾਰੇ ਕਦੀ ਦੱਸਿਆ ਹੀ ਨਹੀਂ ਗਿਆ, ਨਾ ਹੀ ਇਨ੍ਹਾਂ ਬਾਰੇ ਕਿਤੇ ਲਿਖਿਆ ਗਿਆ ਹੈ। ਨਿਸ਼ਚੇ ਹੀ ਅੰਗ੍ਰੇਜ਼ੀ ਵਿੱਚ ਇਸ ਤਰ੍ਹਾਂ ਦੀ ਜਾਣਕਾਰੀ ਕਦੀ ਕਿਸੇ ਨੇ ਦਿੱਤੀ ਹੀ ਨਹੀਂ, ਕਿਸੇ ਨੇ ਕੁਝ ਇਸ ਵਿਸ਼ੇ ਤੇ

ਵਿਸਤਾਰ ਨਾਲ ਲਿਖਿਆ ਹੀ ਨਹੀਂ, ਇਸ ਕਾਰਨ ਅੰਗ੍ਰੇਜ਼ੀ ਵਿੱਚ ਇਸ ਤਰ੍ਹਾਂ ਦੀ ਲਿਖਤ, ਇਸ ਤਰ੍ਹਾਂ ਦੀ ਜਾਣਕਾਰੀ ਅੱਗੇ ਕਦੇ ਨਹੀਂ ਹੋਈ ਇਹ ਇਕ ਬੇਮਿਸਾਲ ਲਿਖਤ ਹੈ।

ਸ਼ਾਇਦ ਸਭ ਤੋਂ ਵੱਡੀ ਗੱਲ ਤਾਂ ਇਹ ਹੈ ਕਿ ਉੱਨਤ ਯੋਗਾ ਦੀਆਂ ਤਕਨੀਕ ਕੇਵਲ ਇਕ ਮਕੈਨੀਕਲ ਤਰੀਕੇ ਨਾਲ ਨਹੀਂ ਦੱਸੀਆਂ ਗਈਆਂ ਇਨ੍ਹਾਂ ਦਾ ਅਭਿਆਸ ਮਕੈਨੀਕਲ ਤਰੀਕੇ ਨਾਲ ਨਹੀਂ ਦੱਸਿਆ ਗਿਆ। ਹਰ ਇਕ ਪੱਧਰ ਨਾਲ ਸਿਧਾਂਤ ਦਿਤੇ ਗਏ ਹਨ, ਨਿਆਂ ਆਧਾਰ ਦਿੱਤੇ ਗਏ ਹਨ, ਸਾਰਿਆਂ ਦਾ ਸਪਸ਼ਟੀਕਰਨ ਕਰਨ ਦਿੱਤਾ ਗਿਆ ਹੈ। ਤੁਸੀਂ ਸੋਚੋਗੇ ਆਸ਼ਾ ਵੀ ਰੱਖੋਗੇ ਕਿ ਜਿਹੜੇ ਸਿਧਾਂਤ ਹਰੇਕ ਅਭਿਆਸ ਨਾਲ ਜੁੜੀ ਹੋਈ ਹੈ, ਉਨ੍ਹਾਂ ਦਾ ਪ੍ਰਭਾਵ ਇੱਕ ਤੋਂ ਦੂਸਰੀ ਪੌੜੀ ਤੱਕ ਹੋਣ ਦੀਆਂ ਕਈ ਅਰਥ ਸੰਭਾਵਨਾ ਹੋ ਸਕਦੀਆਂ ਹਨ। ਜਿਨ੍ਹਾਂ ਦਾ ਅਸਰ ਦੇਰ ਤਕ ਰਹਿ ਸਕਦਾ ਹੈ। ਇਹ ਜ਼ਰੂਰ ਹੈ ਕਿ ਇਨ੍ਹਾਂ ਸਿਧਾਤਾਂ ਦਾ ਵੇਰਵਾ ਮਨੁੱਖ ਦੇ ਸੁਭਾਅ, ਮਨੁੱਖ ਦੀ ਉੱਨਤੀ ਦੇ ਬਾਰੇ ਦਸਦਾ ਹੈ। ਮਿਸਾਲ ਵਜੋਂ ਕੁੰਡਲਨੀ ਯੋਗਾ ਦਾ ਸਿਧਾਂਤ ਤਿੰਨ ਮਾਪ ਦਿੱਤੇ ਗਏ ਹਨ। (parameters) ਅਰਥਾਤ ਸ਼ਕਤੀ ਵਾਯੂ ਤੇ ਕਰਮ + ਸ਼ਕਤੀ ਉਹ ਤਾਕਤ ਹੈ ਜਿਹੜੀ ਬਦਲਾਵ ਤੇ ਗਤੀ ਨੂੰ ਪ੍ਰੇਰਨਾ ਦਿੰਦਾ ਹੈ। ਵਾਯੂ ਸ਼ਕਤੀ ਦਾ ਪ੍ਰਵਾਹ ਹੈ ਜਿਹੜਾ ਉਸ ਦੇ ਅੰਦਰ ਹੈ ਕਰਮ ਉਹ ਸੀਮਤ ਅੰਸ਼ ਹੈ, ਜਿਹੜਾ ਸ਼ਕਤੀ ਦੇ ਮਾਰਗ ਦਸਦਾ ਹੈ, ਕਿੱਥੋਂ ਸ਼ਕਤੀ ਨੇ ਜਾਣਾ ਹੈ। ਬਹੁਤ ਸਾਰੇ ਪਾਠਕ ਇਸ ਨਕਸ਼ੇ ਨੂੰ ਇਸ (paradigm) ਨੂੰ ਬਹੁਤ ਚੰਗੀ ਤਰ੍ਹਾਂ ਸਮਝ ਸਕਦੇ ਹਨ, ਕਿਉਂਕਿ ਇਹ ਬਿਲਕੁਲ ਬਿਜਲੀ ਦੀ ਤਰ੍ਹਾਂ ਹੈ ਬਿਜਲੀ ਦੇ ਸਿਧਾਂਤ voltage, current, resistance. ਨਾਲ ਹੀ ਇਹ ਬਿਲਕੁਲ ਪਾਣੀ ਦੇ ਬਹਾਅ ਦੀ ਤਰ੍ਹਾਂ ਹੈ ਦਬਾਅ, ਪ੍ਰੈਸ਼ਰ ਤੇ ਰੁਕਾਵ।

ਸਾਧਕ ਆਪਣੇ ਅਭਿਆਸ ਨਾਲ, ਇਹ ਪੁਸਤਕ ਪੜ੍ਹ ਕੇ, ਸੋਚ ਕੇ ਸਮਝ ਸਕੇਗਾ, ਤੱਤ ਕੀ ਹਨ ਇਨ੍ਹਾਂ ਦਾ ਕੀ ਵਿਗਿਆਨ ਹੈ, ਸ਼ਕਤੀ ਕੀ? ਵਾਯੂਰੀ ਕਰਮ ਕੀ ਹਨ? ਕੀ ਮੇਲ ਹੈ? ਕਿਵੇਂ ਉਹ ਬਿਜਲੀ ਤੇ ਭੌਤਿਕ ਕਾਨੂੰਨ ਨਾਲ ਇੱਕ ਹਨ, ਮਨੋਵਿਗਿਆਨਕ ਨਿਯਮ ਇਕ ਮਿਸਾਲ ਹਨ, ਉਨ੍ਹਾਂ ਦੀ ਵਰਤੋਂ ਮੁੱਢਲੇ ਨਿਯਮਾਂ ਵਿਚ ਕਿਸ ਤਰ੍ਹਾਂ ਕੀਤੀ ਜਾਂਦੀ ਹੈ। ਯੋਗੀ ਨੂੰ ਇਨ੍ਹਾਂ ਮੁੱਢਲੇ ਨਿਯਮਾਂ ਦਾ ਪੂਰਾ ਗਿਆਨ ਹੁੰਦਾ ਹੈ ਕਿਉਂਕਿ ਉਸਨੇ ਅਭਿਆਸ ਕੀਤਾ ਹੁੰਦਾ ਹੈ। ਉਸ ਦਾ ਅਭਿਆਸ, ਉਸ ਦੇ ਅੰਦਰ ਦਾ ਅਭਿਆਸ ਬਾਹਰ ਦੇ ਰਹੱਸ ਖੋਲ੍ਹਦਾ ਹੈ। ਵਿਸ਼ਵ ਦੇ ਰਹੱਸ ਦਸਦਾ ਹੈ, ਜਿਸ-ਜਿਸ ਤਰ੍ਹਾਂ ਉਸ ਦੇ ਅੰਦਰ ਦੇ ਰਹੱਸ ਖੁਲ੍ਹਦੇ ਹਨ ਉਸ ਦੀ ਪਕੜ ਉਸ ਦਾ ਕੰਟਰੋਲ ਵਧਦਾ ਜਾਂਦਾ ਹੈ, ਹੌਲੀ-ਹੌਲੀ ਉਸ ਦਾ ਆਪਣੇ ਤੇ ਵਧਾ ਜਾਂਦਾ ਹੈ, ਉਹ ਇਸ ਤੋਂ ਕਾਫੀ ਹੈਰਾਨ ਵੀ ਹੁੰਦਾ ਹੈ। ਇਹ ਪੁਸਤਕ ਪੜ੍ਹ ਕੇ ਇਸ ਤਰ੍ਹਾਂ ਦੇ ਸਾਰੇ ਸਬੰਧ, ਸਾਰੇ ਜੋੜ, ਯੋਗ ਵਿਗਿਆਨ ਦੀ ਸਾਰੀ ਸੰਭਾਵਨਾ, ਸਾਰੀ ਸਮਰੱਥਾ ਸਮਝ ਆ ਜਾਂਦੀ ਹੈ। ਵਿਗਿਆਨ ਕੀ ਕਰ ਸਕਦਾ ਹੈ।

ਇਸ ਪੁਸਤਕ ਵਿਚ ਦੱਸੇ ਬਹੁਤ ਸਾਰੇ ਅਭਿਆਸ ਸਾਧਕਾਂ ਨੂੰ ਹੈਰਾਨ ਕਰ ਸਕਦੇ ਹਨ, ਔਖੇ ਲਗ ਸਕਦੇ ਹਨ। ਹੌਲੀ-ਹੌਲੀ-ਹੌਲੀ ਪੌੜੀ ਦਰ ਪੌੜੀ ਅਭਿਆਸ ਕਰਦਿਆਂ ਔਖੀਆਂ ਤਕਨੀਕਾਂ ਸਮਝ ਆਉਣ ਲੱਗ ਪੈਂਦੀਆਂ ਹਨ, ਅਨੁਸ਼ਾਸਨ ਆ ਜਾਂਦਾ ਹੈ, ਇਕਾਗਰਤਾ ਆ ਜਾਂਦੀ ਹੈ, ਧਿਆਨ ਵੱਧ ਜਾਂਦਾ ਹੈ, ਲਗਨ ਆ ਜਾਂਦੀ ਹੈ। ਤੁਸੀਂ ਭਾਵੇਂ ਇਸ ਗੱਲ ਤੋਂ ਹੈਰਾਨ ਹੋ ਜਾਓ ਅਨੁਸ਼ਾਸਨ ਚਾਹੀਦਾ ਹੈ, ਪਰ ਜੋ ਕੁਝ ਵੀ ਪਹਿਲਾਂ ਇੱਕ ਰਹੱਸ ਸੀ ਉਹ ਹੁਣ ਸਚਾਈ ਹੋ ਜਾਂਦੀ ਹੈ ਤੇ ਇਸ ਤਰ੍ਹਾਂ ਲੱਗਣ ਲਗ ਪੈਂਦਾ ਹੈ ਕਿ ਇਹ ਸਭ ਸੱਚ ਹੈ, ਪ੍ਰਾਪਤ ਕੀਤਾ ਜਾ ਸਕਦਾ ਹੈ।

ਸਭ ਕੁਝ ਸਮਝ ਕੇ ਸਭ ਕੁਝ ਦਾ ਤਰਕ ਦੇਖ ਕੇ ਸਿਧਾਂਤ, ਜਾਣ ਕੇ ਵਿਚਾਰ ਜਾਣ ਕੇ ਉਚੇਰੇ ਅਭਿਆਸਾਂ ਨੂੰ ਜਾਣ ਕੇ ਸਾਧਕ ਵਧੇਰੇ ਸੂਖਮ ਅਭਿਆਸਾਂ ਵਲ ਵਧਦਾ ਹੈ, ਉਚੇਰੀ ਚੇਤਨਾ ਵਲ ਜਾਂਦਾ ਹੈ, ਸਾਧਕ ਵਧੇਰੇ ਪ੍ਰੇਰਕ ਹੁੰਦਾ ਹੈ ਹੋਰ ਖਿੱਚ ਮਹਿਸੂਸ ਕਰਦਾ ਹੈ ਤਾਂ ਜੋ ਉਹ ਹੋਰ ਚੰਗੀਆਂ ਆਦਤਾਂ ਪੈਦਾ ਕਰ ਸਕੇ, ਉਹ ਸਾਰੀਆਂ ਰੁਕਾਵਟਾਂ ਦੂਰ ਕਰ ਸਕੇ ਜਿਹੜੀਆਂ ਉਸ ਲਈ ਰੁਕਾਵਟ ਸਿੱਧ ਹੁੰਦੀਆਂ ਹਨ।

ਇਹ ਕਹਿਣਾ ਕੋਈ ਅਤਿਕਥਨੀ ਨਹੀਂ ਹੋਵੇਗੀ ਇਹ ਪੁਸਤਕ ਅਨੋਖੀ ਹੈ, ਬੇਮਿਸਾਲ ਹੈ। ਜਿਹੜਾ ਵੀ ਸਾਧਕ ਖੁੱਲ੍ਹੇ ਦਿਮਾਗ ਨਾਲ ਇਸਨੂੰ ਪੜ੍ਹੇਗਾ ਇਸ ਦੇ ਵਿਸ਼ੇ ਨੂੰ ਜਾਣੇਗਾ ਉਸ ਦੇ ਅੱਗੇ ਨਵਾਂ ਸੰਸਾਰ ਖੁਲ੍ਹ ਜਾਵੇਗਾ ਜਿਸ ਨਾਲ ਉਸ ਦਾ ਜੀਵਨ ਪਲਟ ਜਾਵੇਗਾ। ਕੁਝ ਲੋਕ ਜਿਹੜਾ ਉਤਸ਼ਾਹ ਭਰਪੂਰ ਸਹਿਜ ਮਾਰਗ ਤੇ ਚਲਣਗੇ ਉਹ ਹੈਰਾਨ ਹੋ ਕੇ ਅੱਖਾਂ ਬੰਦ ਕਰਕੇ ਆਪਣਾ ਮੂੰਹ ਮੋੜ ਲੈਣਗੇ। ਦੂਸਰੇ ਹੋਰ ਉਤਸੁਕ ਹੋਣਗੇ, ਪ੍ਰੇਰਤ ਹੋਣਗੇ, ਹੌਲੀ-ਹੌਲੀ ਇਸ ਮਾਰਗ ਤੇ ਚੱਲ ਪੈਣਗੇ, ਅੰਤ ਵਿਚ ਜਿਸ ਮਾਰਗ ਤੇ ਵੀ ਹੋਣਗੇ ਉਸਨੂੰ ਉਤਸ਼ਾਹ ਭਰਪੂਰ ਸਹਿਜ ਵਿੱਚ ਮਿਲਾ ਲੈਣ ਜਾਂ ਕਹਿ ਲਓ ਉਹ ਮਾਰਗ ਉਤਸ਼ਾਹ ਭਰਪੂਰ ਸਹਿਜ ਮਾਰਗ ਵਿੱਚ ਜਾ ਮਿਲੇਗਾ ਉਨ੍ਹਾਂ ਦਾ ਹੀ ਮਾਰਗ ਬਣ ਜਾਏਗਾ। ਪਾਠਕਾਂ ਨੂੰ ਇਹ ਪੁਸਤਕ ਦਿੰਦੇ ਹੋਏ ਉਨ੍ਹਾਂ ਨੂੰ ਭੇਟਾ ਕਰਦੇ ਮੈਂ ਗੌਰਵ, ਮਾਣ ਮਹਿਸੂਸ ਕਰ ਰਿਹਾ ਹਾਂ।

---

(ਪੰਨਾ 59 ਦੀ ਬਾਕੀ)

ਓਸ ਨੇ ਬਾਕੀ ਹਿੱਸੇ ਦੀ ਤਲਾਸ਼ੀ ਛੇਤੀ ਛੇਤੀ ਕਰਵਾਈ। ਦੁਪਹਿਰ ਤੋਂ ਬਾਦ ਵੇਹਲ ਹੋ ਗਈ। ਅਮੀਰ ਪਾਸ ਖਬਰ ਗਈ ਕਿ ਕਾਫਲੇ ਵਿਚ ਚੀਜ਼ ਨਹੀਂ ਹੈ, ਹੁਕਮ ਹੋਵੇ ਤਾਂ ਕਾਫਲਾ ਟੁਰੇ, ਸੰਝ ਵੇਲੇ ਟੁਰਨ ਦਾ ਹੁਕਮ ਆ ਗਿਆ। ਐਡੀ ਛੇਤੀ ਅੱਜ ਭਾਵੇਂ ਹੁਕਮ ਨਾ ਆਉਂਦਾ ਪਰ ਚੋਰ ਕਿਸੇ ਹੋਰ ਤਰ੍ਹਾਂ ਨਾਲ ਤੇ ਹੋਰ ਥਾਉਂ ਤੋਂ ਅੱਜ ਹੀ ਫੜਿਆ ਗਿਆ ਸੀ ਅਰ ਉਹ ਹੀਰਾ ਮਿਲ ਗਿਆ ਸੀ।

ਰਾਤ ਨੂੰ ਡੇਰਾ ਓਥੇ ਹੀ ਰਿਹਾ। ਆਗਾ ਖਾਂ ਨੂੰ ਬੇਚੈਨੀ ਖਾ ਰਹੀ ਸੀ, ਉਸ ਦੀ ਵਿਉਂਤ ਦਾ ਅੱਧਾ ਹਿੱਸਾ ਅੱਜ ਹੀ ਫੈਸਲਾ ਹੋਣਾ ਚਾਹੀਦਾ ਸੀ, ਪਰ ਜਦ ਤੱਕ ਕਿ ਕੋਈ ਸੱਜਣ ਭੇਤੀ ਮਦਦਗਾਰ ਨਾ ਬਣੇ ਕੰਮ ਸਿਰੇ ਨਹੀਂ ਚੜ੍ਹ ਸਕਦਾ ਸੀ। ਜਸਵੰਤ ਸਿੰਘ ਉਸ ਨੇ ਮਦਦਗਾਰ ਲੱਭ ਤਾਂ ਲਿਆ ਸੀ, ਤੇ ਭੇਤੀ ਵੀ ਬਣਾ ਲਿਆ ਸੀ, ਪਰ ਡਰਦਾ ਸੀ ਕਿ ਹੋਰ ਇਤਬਾਰ ਕਰਾਂ ਕਿ ਨਾ? ਕਿ ਜਿੰਨਾਂ ਕਰ ਚੁੱਕਾ ਹਾਂ ਉਨਾ ਹੀ ਬਹੁਤ ਹੈ। ਇਹ ਸੋਚ ਸੀ ਜੋ ਉਸਨੂੰ ਖਾ ਰਹੀ ਸੀ। ਜੇਕਰ ਉਸ ਨੂੰ ਇਹ ਪਤਾ ਲੱਗ ਜਾਂਦਾ ਕਿ ਜਸਵੰਤ ਸਿੰਘ ਨੂੰ ਤਲਾਸ਼ੀ ਦਾ ਐਤਨਾ ਕਿਉਂ ਡਰ ਹੈ ਤਦ ਓਸਨੂੰ ਇਕ ਐਸਾ ਭੇਤ ਮਲੂਮ ਹੋ ਜਾਂਦਾ ਜਿਸ ਦੀ ਜ਼ਮਾਨਤ ਉਤੇ ਉਹ ਆਪਣਾ ਭੇਤ ਉਸ ਨਾਲ ਹੋਰ ਛੇਤੀ ਸਾਂਝਾ ਕਰ ਲੈਂਦਾ। ਭਾਵੇਂ ਉਸ ਦੀ ਨੇਕੀ ਤੇ ਸਚਾਈ ਉਸ ਦੇ ਮਨ ਨੂੰ ਖਿੱਚ ਰਹੀ ਸੀ, ਪਰ ਅਜੇ ਕਲੇਜੇ ਵਿਚ ਡਰ ਉਠ ਹੀ ਖੜੋਂਦਾ ਸੀ।

************

# ਸਿਹਤ ਰੱਖਿਆ ਗਿਆਨ

*ਵੈਦ ਮੇਘ ਨਾਥ ਸਿੱਧ (ਫਫੜੇ ਭਾਈਕੇ ਵਾਲੇ)*
*ਆਯੁਰਵੇਦ ਭੀਸ਼ਗ ਆਚਾਰੀਯ।*
*ਮੁੱਖ ਸੇਵਾਦਾਰ - ਸੰਤ ਗੋਬਿੰਦ ਦਾਸ, ਆਯੁਰਵੇਦ ਸੇਵਾ ਸੰਸਥਾ, ਧੂਰੀ।*
*ਮੋਬਾਈਲ ਨੰ. 98156-07803*

ਸਾਗ ਸਬਜ਼ੀਆਂ ਨਾਲ ਰੋਗਾਂ ਦਾ ਇਲਾਜ -

1. ਪਿਆਜ - ਪਿਆਜ਼ ਗਰੀਬ ਅਮੀਰ ਸਭ ਘਰਾਂ ਵਿਚ ਵਰਤਿਆ ਜਾਂਦਾ ਹੈ। ਇਹ ਹਰ ਥਾਂ ਪ੍ਰਾਪਤ ਹੈ। ਇਸ ਦੀ ਠੀਕ ਵਰਤੋਂ ਕਰਨ ਨਾਲ ਜ਼ੁਕਾਮ, ਖਾਂਸੀ, ਨਜ਼ਲਾ, ਖੂਨ ਦੀ ਕਮੀ ਆਦਿ ਰੋਗ ਨਹੀਂ ਹੋ ਸਕਦੇ। ਜ਼ੁਕਾਮ, ਖਾਂਸੀ, ਗਲੇ ਦੇ ਰੋਗਾਂ ਵਾਸਤੇ ਪਿਆਜ ਉਬਾਲ ਕੇ ਖਾਣ ਨਾਲ ਅੱਛਾ ਲਾਭ ਕਰਦਾ ਹੈ। ਇਹ ਖੂਨ ਵੀ ਸਾਫ ਕਰਦਾ ਹੈ ਅਤੇ ਪੇਟ ਦੇ ਕੀੜੇ ਵੀ ਨਸ਼ਟ ਹੋ ਜਾਂਦੇ ਹਨ।

2. ਟਮਾਟਰ - ਟਮਾਟਰ ਖੂਨ ਸ਼ੁੱਧ ਕਰਦਾ ਹੈ ਜਿਗਰ ਯਕਰਿਤ (ਲੀਵਰ) ਨੂੰ ਤਾਕਤ ਦਿੰਦਾ ਹੈ ਬੱਚਿਆਂ ਦੇ ਹੈਜ਼ੇ ਵਾਸਤੇ ਅਤੇ ਇਸ ਦਾ ਰਸ ਦਵਾਈ ਦਾ ਕੰਮ ਕਰਦਾ ਹੈ। ਇਸ ਵਿਚ ਵਿਟਾਮਿਨ ਏ, ਬੀ, ਸੀ ਪੂਰੀ ਮਾਤਰਾ ਵਿਚ ਹੁੰਦੀ ਹੈ।

3. ਬੈਂਗਣ - ਬੈਂਗਣ ਲੀਵਰ ਦੇ ਰੋਗੀਆਂ ਵਾਸਤੇ ਬਹੁਤ ਹੀ ਲਾਭਕਾਰੀ ਹੈ ਇਸ ਵਿੱਚ ਲੋਹ (ਆਇਰਨ) ਦੀ ਮਾਤਰਾ ਹੁੰਦੀ ਹੈ ਜੋ ਕਿ ਖੂਨ ਨੂੰ ਸਾਫ ਕਰਦਾ ਹੈ ਇਸ ਦੀ ਸਬਜ਼ੀ ਵੀ ਤਾਕਤਵਰ ਹੈ।

4. ਗਾਜਰ - ਗਾਜਰ ਵਿਚ ਵਿਟਾਮਿਨ ਏ ਜ਼ਿਆਦੇ ਮਾਤਰਾ ਵਿੱਚ ਹੁੰਦੀ ਹੈ। ਇਹ ਅੱਖਾਂ ਦੇ ਰੋਗਾਂ ਨੂੰ ਦੂਰ ਕਰਨ ਵਿੱਚ ਬਹੁਤ ਹੀ ਲਾਭਦਾਇਕ ਹੈ। ਇਸ ਨਾਲ ਅੱਖਾਂ ਦੀ ਰੋਸ਼ਨੀ ਵੱਧਦੀ ਹੈ, ਖੂਨ ਸਾਫ ਕਰਦੀ ਹੈ ਇਸ ਵਿੱਚ ਵਿਟਾਮਿਨ ਬੀ.ਈ ਅਤੇ ਸੀ ਵੀ ਪੂਰੀ ਮਾਤਰਾ ਵਿਚ ਹੁੰਦੀ ਹੈ, ਲੀਵਰ ਦੇ ਰੋਗਾਂ ਵਾਸਤੇ ਗਾਜਰ ਦਾ ਰਸ ਬਹੁਤ ਸੁਖਦਾਇਕ ਅਤੇ ਮਨ ਨੂੰ ਪ੍ਰਸੰਨ ਰੱਖਦਾ ਹੈ।

5. ਕੱਦੂ - ਕੱਦੂ ਦੀ ਸਬਜ਼ੀ ਖਾਣ ਨਾਲ ਪਿਸ਼ਾਬ ਦੇ ਰੋਗ ਦੂਰ ਹੁੰਦੇ ਹਨ ਗਰਮੀ ਸਬੰਧੀ ਰੋਗੀਆਂ ਲਈ ਉਤਮ ਆਹਾਰ ਹੈ। ਖਈ (ਟੀਬੀ) ਦੇ ਰੋਗਾਂ ਲਈ ਬਹੁਤ ਗੁਣਕਾਰੀ ਹੈ।

6. ਕਚਨਾਰ - ਇਸ ਬ੍ਰਿਛ ਦੇ ਫੁੱਲ ਖੂਨੀ ਬਵਾਸੀਰ ਲਈ ਗੁਣਕਾਰੀ ਹਨ ਇਸ ਦੇ ਫੁੱਲਾਂ ਨੂੰ ਸਬਜ਼ੀ ਦੇ ਰੂਪ ਵਿਚ ਵਰਤਿਆਂ ਜਾਂਦਾ ਹੈ, ਇਸਦੀ ਸਬਜ਼ੀ ਪੇਟ ਦੇ ਕੀੜਿਆਂ ਲਈ ਵੀ ਲਾਭਕਾਰੀ ਹੈ ਜੇ ਜ਼ਿਆਦਾ ਮਾਹਵਾਰੀ ਆਉਂਦੀ ਹੋਵੇ ਉਹ ਵੀ ਠੀਕ ਹੋ ਜਾਂਦੀ ਹੈ, ਕਚਨਾਰ ਦੀ ਸਬਜ਼ੀ, ਕਬਜ਼, ਰਸੋਲੀਆਂ ਆਦਿ ਵੀ ਦੂਰ ਕਰਦੀ ਹੈ।

7. ਚੁਕੰਦਰ - ਗੁਰਦਿਆਂ ਅਤੇ ਬੱਚੇਦਾਨੀ ਦੇ ਰੋਗਾਂ ਲਈ ਬਹੁਤ ਹੀ ਲਾਭਕਾਰੀ ਹੈ ਪੱਥਰੀ ਵਾਸਤੇ ਵੀ ਲਾਭਦਾਇਕ ਹੈ, ਚੁਕੰਦਰ ਨੂੰ ਪਾਣੀ ਵਿਚ ਉਬਾਲ ਕੇ ਛੋਟੀ ਪਿਆਲੀ ਭਰ ਕੇ ਰੋਜ਼ਾਨਾ ਦੋ ਜਾਂ ਤਿੰਨ ਵਾਰੀ ਦਿਨ ਵਿਚ ਪੀਣ ਨਾਲ ਪੱਥਰੀ ਨਿਕਲ ਜਾਂਦੀ ਹੈ ਪਰ ਇਸ ਦੀ ਵਰਤੋਂ ਉਨਾਂ ਚਿਰ ਕਰੋ ਜਿੰਨਾਂ ਚਿਰ ਪੱਥਰੀ ਪੂਰੀ ਤਰ੍ਹਾਂ ਨਿਕਲ ਨਾ ਜਾਵੇ।

8. ਮੇਥੀ ਦਾ ਸਾਗ - ਮੇਥੀ ਵਿਚ ਵਿਟਾਮਿਨ ਏ ਜ਼ਿਆਦਾ ਮਾਤਰਾ ਵਿਚ ਪ੍ਰਾਪਤ ਹੈ ਇਸ ਵਿਚ ਲੋਹ (ਆਇਰਨ) ਦੀ ਮਾਤਰਾ ਕਾਫੀ ਹੈ ਇਹ ਦਿਮਾਗ ਨੂੰ ਤਾਕਤ ਦਿੰਦੀ ਹੈ ਅਤੇ ਵਾਲ ਕਾਲੇ ਹੁੰਦੇ ਹਨ। ਇਸ ਦੇ ਨਾਲ ਗਠੀਆ ਅਤੇ ਵਾਯੂ ਦੇ ਰੋਗਾਂ ਅਤੇ ਸ਼ੂਗਰ ਦੇ ਮਰੀਜ਼ਾਂ ਲਈ ਵੀ ਲਾਭਕਾਰੀ ਹੈ।

9. ਸਰ੍ਹੋਂ ਦਾ ਸਾਗ - ਇਸ ਵਿਚ ਵਿਟਾਮਿਨ ਖਣਿਜ ਪਦਾਰਥ ਜ਼ਿਆਦਾ ਮਾਤਰਾ ਵਿਚ ਹੁੰਦਾ ਹੈ ਅਤੇ ਲੋਹ (ਆਇਰਨ) ਦੀ ਮਾਤਰਾ ਜ਼ਿਆਦਾ ਹੁੰਦੀ ਹੈ, ਕਬਜ਼ ਨੂੰ ਦੂਰ ਕਰਦਾ ਹੈ। ਰੁਚੀ ਕਾਰਕ ਹੈ ਜ਼ਿਆਦਾ ਖਾਣਾ ਪੇਟ ਨੂੰ ਖਰਾਬ ਕਰਦਾ ਹੈ।

10. ਮੂਲੀ - ਇਸ ਵਿੱਚ ਵਿਟਾਮਿਨ ਸੀ ਜ਼ਿਆਦਾ ਮਾਤਰਾ ਵਿੱਚ ਹੁੰਦਾ ਹੈ ਬਵਾਸੀਰ ਵਾਸਤੇ ਬਹੁਤ ਹੀ ਲਾਭਦਾਇਕ ਹੈ, ਪਿਸ਼ਾਬ ਦੇ ਰੋਗ ਵੀ ਦੂਰ ਕਰਦੀ ਹੈ, ਮੂਲੀ ਦਾ ਰਸ ਇੱਕ ਛਟਾਂਕ ਸਵੇਰੇ, ਇੱਕ ਛਟਾਂਕ ਸ਼ਾਮ ਨੂੰ ਪੀਣ ਨਾਲ ਬਵਾਸੀਰ ਲਈ ਬਹੁਤ ਹੀ ਲਾਭਕਾਰੀ ਹੈ ਬਵਾਸੀਰ ਦੂਰ ਕਰਨ ਵਿਚ ਹੈਰਾਨਗੀ ਜਨਕ ਲਾਭ ਹੁੰਦਾ ਹੈ ਪਰ ਮੂਲੀ ਦੀ ਵਰਤੋਂ ਰਾਤ ਨੂੰ ਨਹੀਂ ਕਰਨੀ ਚਾਹੀਦੀ।

11. ਸ਼ਲਗਮ - ਖਾਂਸੀ ਗਲੇ ਦੀ ਖਰਾਬੀ ਅਤੇ ਛਾਤੀ ਦੇ ਰੋਗਾਂ ਲਈ ਲਾਭਦਾਇਕ ਹੈ ਅਤੇ ਦਿਮਾਗੀ ਕੰਮ ਕਰਨ ਵਾਲਿਆਂ ਵਾਸਤੇ ਬਹੁਤ ਹੀ ਅੱਛਾ ਆਹਾਰ ਹੈ, ਚਿਹਰੇ ਦਾ ਰੰਗ ਸਾਫ ਕਰਦਾ ਹੈ। ਜ਼ਿਆਦਾ ਪਿਸ਼ਾਬ ਆਉਂਦਾ ਹੋਵੇ ਤਾਂ ਉਸ ਲਈ ਵੀ ਬਹੁਤ ਲਾਭਕਾਰੀ ਹੈ।

**ਚਾਹ ਦੇ ਪ੍ਰੇਮੀਆਂ ਲਈ ਸੰਦੇਸ਼ -** ਅੱਜਕੱਲ੍ਹ ਗਰੀਬ ਅਮੀਰ ਤੱਕ ਚਾਹ ਦਾ ਬਹੁਤ ਹੀ ਪ੍ਰਚਾਰ ਹੈ ਹਰ ਰੋਜ਼ ਘਰ-ਘਰ ਵਿਚ ਜਿੱਥੇ ਕਿਤੇ ਦੇਖੀਏ ਚਾਹ ਦੇ ਦਰਸ਼ਨ ਹੁੰਦੇ ਹਨ। ਬਿਨਾਂ ਚਾਹ ਤੋਂ ਘਰ ਆਏ ਮਹਿਮਾਨ ਦਾ ਸਤਿਕਾਰ ਵੀ ਫਿੱਕਾ-ਫਿੱਕਾ ਲਗਦਾ ਹੈ। ਬਿਨਾਂ ਚਾਹ ਤੋਂ ਪ੍ਰੋਗਰਾਮ ਵੀ ਅਧੂਰੇ ਲਗਦੇ ਹਨ, ਕਈ ਵਿਅਕਤੀ ਤਾਂ ਚਾਹ ਪੀਤੇ ਬਿਨਾਂ ਦਿਸ਼ਾ ਵੀ ਨਹੀਂ ਜਾਂਦੇ, ਕਿਸੇ ਨੂੰ ਤਾਂ ਚਾਹ ਪੀਤੇ ਬਿਨਾਂ ਖਾਣਾ ਵੀ ਹਜ਼ਮ ਨਹੀਂ ਹੁੰਦਾ, ਕਿਸੇ ਦਾ ਚਾਹ ਤੋਂ ਬਿਨਾਂ ਆਲਸ ਨਹੀਂ ਹੱਟਦਾ, ਕਿਸੇ ਨੂੰ ਚਾਹ ਪੀਤੇ ਬਿਨਾਂ ਕੰਮ ਕਰਨ ਦੀ ਹਿੰਮਤ ਨਹੀਂ ਪੈਂਦੀ, ਕਈ ਤਾਂ ਚਾਹ ਪੀਤੇ ਬਿਨਾਂ ਮਰਿਆਂ ਵਰਗੇ ਹੀ ਰਹਿੰਦੇ ਹਨ। ਅੱਜ ਦੇ ਮਨੁੱਖ ਦੀ ਅਕਲ ਨੂੰ ਪਤਾ ਨਹੀਂ ਕੀ ਹੋ ਗਿਆ ਹੈ, ਆਪਣਾ ਬੁਰਾ ਭਲਾ ਸੋਚਣ ਵਿਚ ਵੀ ਨਿਕਾਮ ਹੈ, ਇਸ ਲਈ ਮਨੁੱਖ ਦਾ ਭਵਿੱਖ ਚਿੰਤਾਜਨਕ ਹੈ, ਚਾਹ ਸਰੀਰ ਲਈ ਅਤਿਹਾਨੀਕਾਰਕ ਹੈ ਇਸ ਦਾ ਨਸ਼ਾ ਜੀਵਨ ਵਾਸਤੇ ਵਿਸ਼ (ਜ਼ਹਿਰ) ਹੈ।

ਚਾਹ ਨਾਲ ਮਨੁੱਖ ਦੇ ਸਰੀਰ ਵਿਚੋਂ ਰੋਗਾਂ ਦਾ ਮੁਕਾਬਲਾ ਕਰਨ ਦੀ ਸ਼ਕਤੀ ਖਤਮ ਹੋ ਜਾਂਦੀ ਹੈ। ਜਿਸ ਕਰਕੇ ਬਿਮਾਰੀਆਂ ਸਰੀਰ ਤੇ ਭਾਰੂ ਹੋ ਜਾਂਦੀਆਂ ਹਨ ਉਸ ਤੇ ਆਮ ਦਵਾਈਆਂ ਦਾ ਕੋਈ ਅਸਰ ਨਹੀਂ ਹੁੰਦਾ ਸਰੀਰ ਨੂੰ ਵਿਗਾੜਣ ਵਿਚ ਚਾਹ ਮੁੱਖ ਭੂਮਿਕਾ ਨਿਭਾਉਂਦੀ ਹੈ। ਵਿਗਿਆਨੀਆਂ ਦੀ ਖੋਜ ਅਨੁਸਾਰ ਚਾਹ ਵਿਚ ਖਾਸ ਕਰਕੇ ਦੋ ਤੱਤ ਹੁੰਦੇ ਹਨ -

1. ਟੈਨਿੰਨ, 2. ਕੈਂਫੀਨ

1. ਟੈਨਿੰਨ - ਟੈਨਿੰਨ ਨਾਲ ਭੁੱਖ ਘੱਟ ਲਗਦੀ ਹੈ, ਪਾਚਨ ਸ਼ਕਤੀ ਕਮਜ਼ੋਰ ਹੋ ਕੇ ਤੇਜ਼ਾਬੀ ਮਾਦਾ ਬਣਦਾ ਹੈ ਇਸ ਕਰਕੇ ਚਾਹ ਪੀਣ ਵਾਲੇ ਦੀ ਪਾਚਣ ਪ੍ਰਣਾਲੀ ਦਾ ਖਰਾਬ ਹੋਣਾ ਹੀ ਅਨੇਕਾਂ ਰੋਗਾਂ ਦਾ ਕਾਰਣ ਹੈ।

2. ਕੈਂਫੀਨ - ਕੈਫੀਨ ਖੂਨ ਵਹਿਕ ਨਾੜੀਆਂ ਨੂੰ ਉਤੇਜਿਤ ਕਰਦਾ ਹੈ, ਜ਼ਿਆਦਾ ਮਾਤਰਾ ਵਿਚ ਸਿਰ ਵਿਚ ਖੂਨ ਵੱਧ ਕੇ ਇਸ ਦੀ ਕਿਰਿਆ ਵਿੱਚ ਫਰਕ ਪਾ ਦਿੰਦਾ ਹੈ ਹਰ ਨਸ਼ੇ ਵਾਲੀਆਂ ਚੀਜ਼ਾਂ ਦੀ ਤਰ੍ਹਾਂ ਇਹ ਤੱਤ ਉਤੇਜਿਕ ਹੁੰਦਾ ਹੈ ਇਸ ਨਾਲ ਸਰੀਰ ਵਿਚ ਆਲਸ ਗਿਲਾਨੀ, ਸਿਰ ਦਰਦ ਆਦਿ ਹੋਣ ਲਗ ਜਾਂਦਾ ਹੈ ਅਤੇ ਫਿਰ ਚਾਹ ਪੀਣ ਦੀ ਇੱਛਾ ਹੁੰਦੀ ਹੈ।

3. ਉਪਰੋਕਤ ਚਾਹ ਦੇ ਮਾੜੇ ਅਸਰਾਂ ਨੂੰ ਮੁੱਖ ਰਖਦੇ ਹੋਏ ਵੈਦ ਮੇਘ ਨਾਥ ਹਰਬਲ ਆਯੁਰਵੇਦ ਵਲੋਂ ਦੇਸੀ ੩੬ ਜੜ੍ਹੀਆਂ ਬੂਟੀਆਂ ਦੇ ਮੇਲ ਨਾਲ ਆਯੁਰਵੈਦਿਕ ਚਾਹ ਤਿਆਰ ਕੀਤੀ ਗਈ ਹੈ ਇਸ ਨਾਲ ਸਰੀਰ ਤੇ ਕੋਈ ਵੀ ਦੂਰ ਪ੍ਰਭਾਵ (ਸਾਈਡਇਫੈਕਟ) ਨਹੀਂ ਹੁੰਦਾ। ਅਰਜਨ ਛਾਲ, ਗੁਲਰ ਛਾਲ, ਪਿੱਲਖਣ ਛਾਲ, ਫਾਲਸਾ ਛਾਲ, ਛੋਟੀ ਇਲਾਇਚੀ, ਦਾਲ ਚੀਨੀ, ਗੁਲਾਬ ਦੇ ਫੁੱਲ, ਸੌਂਫ, ਅਜਵਾਇਣ, ਬ੍ਰਹਮੀ ਬੂਟੀ, ਸੰਖ ਪੁਸ਼ਪੀ, ਮਹਾਂਬਲਾਂ ਸਹੰਸਰਦਾਨੀ, ਕਾਕਜੰਘਾ, ਤੇਜਪੱਤ੍ਰ, ਗੁਦੰਤੀਫਲ, ਬੇਲਪੱਤ੍ਰ, ਬਨੱਖਸ਼ਾ, ਗਾਜਵਾਂ, ਤਾਲੀਸਪੱਤ੍ਰ, ਜਵੱਤਰੀ, ਉਸੀਰ, ਸਫੈਦ ਚੰਦਨ, ਲੌਂਗ, ਵੱਡੀ ਇਲਾਇਚੀ, ਮੁਲੱਠੀ, ਕੁਲੰਜਣ, ਤ੍ਰਿਕੁਟਾ, ਸਹਿਦੇਵੀ, ਦਾਰੂ ਹਲਦੀ।

ਨੋਟ - ਮੇਘ ਹਰਬਲ ਆਯੁਰਵੈਦਿਕ ਚਾਹ ਗੋਰਮਿੰਟ ਤੋਂ ਰਜਿਸਰਡ ਹੈ ਇਸ ਦੇ ਪੀਣ ਨਾਲ ਸਰੀਰ ਵਿਚ ਚੁਸਤੀ, ਫੁਰਤੀ, ਸੁਗੰਧਤ, ਬੁੱਧੀ ਵਰਧਕ, ਦਿਲ ਅਤੇ ਸ਼ੂਗਰ ਦੇ ਮਰੀਜ਼ਾਂ ਲਈ ਬਹੁਤ ਹੀ ਲਾਭਕਾਰੀ ਹੈ ਤੇਜ਼ਾਬੀ ਮਾਦਾ ਤੇ ਪੇਟ ਗੈਸ ਲਈ ਵੀ ਲਾਭਦਾਇਕ ਹੈ।

## -: ਸੋਧ :-

**ਜਨਵਰੀ 2011 ਅੰਕ ਵਿਚ, ਮਾਘਿ ਦਾ ਮਹੀਨਾ ਗਲਤੀ ਨਾਲ ਪੂਰਾ ਨਹੀਂ ਛਪ ਸਕਿਆ, ਪੰਨਾ 11 ਦੀ ਬਾਕੀ ਦਾ ਅਗਲਾ ਹਿੱਸਾ ਇਹ ਪੜ੍ਹਨ ਦੀ ਕ੍ਰਿਪਾਲਤਾ ਕਰਨੀ ਜੀ)**

ਸੋ ਇਹ ਜੋ ਮਾਘ ਦਾ ਮਹੀਨਾ ਹੈ ਸਾਨੂੰ ਖਿੜਨ ਵਾਸਤੇ ਕਹਿ ਰਿਹਾ ਹੈ। ਖਿੜੋ ਤੁਸੀਂ। ਬਨਸਪਤੀ ਖਿੜ ਰਹੀ ਹੈ। ਦਰਖਤ ਜਿਹੜੇ ਨੇ ਨਵੇਂ ਕੱਪੜੇ ਪਹਿਨ ਲੈਣਗੇ ਇਸ ਮਹੀਨੇ ਦੇ ਅੰਦਰ। ਕਣਕਾਂ ਤੁਹਾਡੀਆਂ ਇਸ ਮਹੀਨੇ ਅੰਦਰ ਲਹਿਲਹਾ ਕਰਨ ਲੱਗ ਜਾਣਗੀਆਂ। ਝੱਖੜਾਂ 'ਚੋਂ ਨਿਕਲੇ ਓਂ, ਤੁਸੀਂ ਵੀ ਖੇੜਾ ਦਿਖਾਓ। ਉਹਦੇ ਵਾਸਤੇ ਅਸੀਂ ਕਰਦੇ ਹਾਂ ਕਿ ਨਾਮ ਜਪੀਏ, ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰੀਏ, ਬਾਹਰ ਜਾਈਏ, ਪਾਠ ਕਰੀਏ। ਉਹ ਵੀ ਬਹੁਤ ਵਧੀਆ ਚੀਜ਼ ਹੈ ਪਰ ਜੀਵਨ ਦੇ ਅੰਦਰ ਖੇੜਾ ਲੈ ਕੇ ਆਓ। ਭਗਤ ਨੂੰ ਜੇ ਕਹੋ ਕਿ ਰੋਂਦੂ ਹੁੰਦਾ ਹੈ, ਬਿਲਕੁਲ ਗਲਤੀ ਹੈ, ਜੇ ਕਹੇ ਭਗਤ ਉਦਾਸ ਹੁੰਦਾ ਹੈ ਜੀ। ਉਹ ਤਾਂ ਹਾਰਿਆ ਹੋਇਆ ਬੰਦਾ ਹੈ ਜੀਵਨ ਤੋਂ। ਜਿਹੜਾ ਜੀਵਨ 'ਚ ਹਾਰ ਗਿਆ ਉਹੀ ਅਫਸੋਸ 'ਚ ਹੁੰਦਾ ਹੈ। ਮਹਾਰਾਜ ਕਹਿੰਦੇ, ਨਹੀਂ ਪਿਆਰਿਓ! -

***ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥***
***ਅੰਗ - ੨***

ਸੰਤਾਂ ਦੇ ਅੰਦਰ ਸਦਾ ਖੇੜਾ ਹੋਏਗਾ। ਉਨ੍ਹਾਂ ਕੋਲ ਜਿਹੜਾ ਵੀ ਆਏਗਾ, ਉਹ ਖਿੜ ਕੇ ਜਾਏਗਾ। ਰੋਂਦੂਆਂ ਕੋਲ ਆਏਗਾ, ਰੋਂਦਾ ਜਾਏਗਾ। ਸੋ ਇਸ ਤਰ੍ਹਾਂ ਮਾਘ ਦਾ ਮਹੀਨਾ ਜੋ ਹੈ ਇਹਦੇ ਮਹਾਰਾਜ ਨੇ ਜੋ ਆਪਾਂ ਨੂੰ ਉਪਦੇਸ਼ ਦਿੱਤਾ ਹੈ ਕਿ ਤੁਸੀਂ ਧੂੜੀ

ਜੋ ਸਭ ਤੋਂ ਸੁਖਾਲੀ ਹੈ, ਸੰਖੇਪ ਰੂਪ ਵਿੱਚ ਦਸਦਾ ਹਾਂ, ਉਹ ਹੈ ਗੁਰੂ ਦੀ ਬਾਣੀ। ਇਹਦੇ ਵਿੱਚ ਮਨ ਦਾ ਇਸ਼ਨਾਨ ਕਰਾਓ। ਬਾਣੀ ਪੜ੍ਹੋ, ਹੁਣ ਨਵਾਂ ਜੀਵਨ, ਨਵਾਂ ਖੂਨ ਸਭ 'ਚ ਚੱਲਣਾ ਹੈ। ਹਰ ਚੀਜ਼ ਦਾ ਅਸਰ ਸਰੀਰ ਵਿੱਚ ਨਵਾਂ ਹੋਣਾ ਹੈ। ਕੁੱਲ ਕਾਇਨਾਤ 'ਚ। ਦਰਖਤਾਂ ਵਿੱਚ ਰਸ ਭਰ ਜਾਣਾ ਹੈ।ਇਨ੍ਹਾਂ ਨੇ ਕੁੰਪਲਾਂ ਹੁਣੇ ਕੱਢ ਲੈਣੀਆਂ ਨੇ, ਦੇਖਦੇ-ਦੇਖਦੇ ਹੀ। ਪੱਤੇ ਆ ਜਾਣੇ ਨੇ। ਸੋ ਕਹਿੰਦੇ ਇਸ ਬਨਸਪਤੀ ਦਾ ਤੂੰ ਵੀ ਹਿੱਸਾ ਹੈਂ। ਤੈਨੂੰ ਇਸ ਬਸੰਤ ਦੀ ਸੋਅ ਨਹੀਂ ਲੱਗਦੀ। ਤੂੰ ਰੋਂਦਾ ਰਹਿੰਦਾ ਹੈਂ, ਤੂੰ ਖਿੜਦਾ ਨਹੀਂ ਹੈਂ। ਬਾਕੀ ਸਭ ਚੀਜ਼ਾਂ ਖਿੜਦੀਆਂ ਨੇ। ਉਹ ਕਿਉਂ ਨਹੀਂ ਖਿੜਦਾ। ਤੈਨੂੰ ਪਾਣੀ ਨਹੀਂ, ਉਹ ਚੀਜ਼ ਨਹੀਂ ਮਿਲ ਰਹੀ ਉਹ ਹੈ ਨਾਮ ਪ੍ਰਮੇਸ਼ਰ ਦਾ। ਪ੍ਰਮੇਸ਼ਰ ਦਾ ਨਾਮ ਜਿਹਦੇ ਅੰਦਰ ਚੱਲੇਗਾ ਉਹ ਵਿਗਾਸ 'ਚ ਹੋਵੇਗਾ, ਖਿੜਿਆ ਹੋਇਆ ਹੋਵੇਗਾ। ਉਹ ਜੀਵਨ ਆਪਣੇ ਵਾਸਤੇ ਨਹੀਂ ਜੀਵੇਗਾ, ਸੰਸਾਰ ਵਾਸਤੇ ਜੀਏਗਾ। ਉਹਦੇ ਮਨ ਵਿੱਚ ਹਮੇਸ਼ਾ ਸੰਸਾਰ ਦਾ, ਜਿਹਨੂੰ ਪਰਉਪਕਾਰ ਕਹਿੰਦੇ ਨੇ-

***ਬ੍ਰਹਮ ਗਿਆਨੀ ਪਰਉਪਕਾਰ ਉਮਾਹਾ ॥ ਅੰਗ - ੨੭੩***

ਚਸ਼ਮਾ ਚਲਦਾ ਹੈ ਪਰਉਪਕਾਰ ਦਾ ਕਿ ਹੁਣ ਕੀ ਕਰਾਂ ਮੈਂ। ਜੀਵਨ ਤਾਂ ਜਾ ਰਿਹਾ ਹੈ, ਮੈਂ ਇਹਨੂੰ ਲੇਖੇ ਵਿੱਚ ਲਾਵਾਂ ਕਿਸੇ ਤਰੀਕੇ ਨਾਲ? ਉਹ ਹਰ ਗੱਲ ਪੈਸਿਆਂ ਨਾਲ ਨਹੀਂ ਤੋਲਦਾ। ਸੋ ਇਸ ਕਰਕੇ ਆਪ ਸਾਰੇ ਬੜੀ ਦੂਰ-ਦੂਰ ਤੋਂ ਆਏ ਓਂ, ਠੰਢ ਵੀ ਬਹੁਤ ਹੈ, ਵਾਹਿਗੁਰੂ ਨੇ ਤੁਹਾਨੂੰ ਹਿੰਮਤ ਵੀ ਬਹੁਤ ਦਿੱਤੀ ਹੋਈ ਹੈ, ਐਨੀ ਧੁੰਦ ਦੇ ਵਿੱਚ, ਸੋ ਦੂਰ-ਦੂਰ ਜਾਣਾ ਵੀ ਹੈ ਆਪ ਨੇ।

ਹੁਣ ਸਮਾਂ ਇਜਾਜ਼ਤ ਨਹੀਂ ਦਿੰਦਾ, ਏਥੇ ਹੀ ਸਮਾਪਤੀ ਹੈ।

## ਗੁ. ਰਤਵਾੜਾ ਸਾਹਿਬ ਵਿਖੇ ਮਹਾਂਪੁਰਸ਼ਾਂ ਦੇ ਸਤਿਸੰਗ ਪ੍ਰੋਗਰਾਮ ਸਬੰਧੀ

**ਮਹੀਨੇ ਦੇ ਹਰ ਐਤਵਾਰ ਨੂੰ** ਦਿਨ ਦੇ ਸਮੇਂ 1.00 ਵਜੇ ਤੋਂ 4.00 ਵਜੇ ਤੱਕ ।

**ਸੰਗਰਾਂਦ** - **13 ਫਰਵਰੀ**, ਦਿਨ ਐਤਵਾਰ (ਸਵੇਰ ਦੇ ਸਮੇਂ **7.00** ਵਜੇ ਤੋਂ **9.00** ਵਜੇ ਤੱਕ)

**ਚੜ੍ਹਦੀ ਪੂਰਨਮਾਸ਼ੀ- 17 ਫਰਵਰੀ**, ਦਿਨ ਵੀਰਵਾਰ (ਸਮਾਂ - ਸ਼ਾਮ **7.00** ਰਾਤ **1.00** ਵਜੇ ਤੱਕ ਰੈਣ ਸਬਾਈ ਕੀਰਤਨ)

**ਜਰੂਰੀ ਸੂਚਨਾ** - ਹਰ ਪੂਰਨਮਾਸ਼ੀ ਤੇ ਅੱਧੀ ਭੇਟਾ ਨਾਲ ਆਤਮ ਮਾਰਗ ਮੈਗਜੀਨ ਦੇ ਸਲਾਨਾ ਮੈਂਬਰ ਬਣਾਏ ਜਾਂਦੇ ਹਨ ਅਤੇ ਦਰਗਾਹੀ ਪ੍ਰਸ਼ਾਦ ਆਯੁਰਵੈਦਿਕ ਖੀਰ ਹਰ ਇਕ ਪੂਰਨਮਾਸ਼ੀ ਨੂੰ ਰਾਤ **1.00** ਵਜੇ ਰਤਵਾੜਾ ਸਾਹਿਬ ਵਿਖੇ ਵਰਤਾਈ ਜਾਂਦੀ ਹੈ।

**ਅੰਮ੍ਰਿਤ ਸੰਚਾਰ** - ਹਰੇਕ ਪੂਰਨਮਾਸ਼ੀ ਨੂੰ ਗੁਰਦਵਾਰਾ ਈਸ਼ਰ ਪ੍ਰਕਾਸ਼ ਰਤਵਾੜਾ ਸਾਹਿਬ ਵਿਖੇ ਰਾਤ ਨੂੰ 8.00 ਵਜੇ ਹੁੰਦਾ ਹੈ।

**ਨਿਰਮਲ ਡੇਰਾ ਹਿਰਦਾਪੁਰ ਖੇੜੀ** - ਹਰ ਮਹੀਨੇ ਦੇ ਹਰ ਆਖਰੀ ਸ਼ਨਿਚਰਵਾਰ ਨੂੰ ਸਵੇਰੇ 10.00 ਤੋਂ 1.00 ਵਜੇ ਤੱਕ ਦੀਵਾਨ ਸਜਦੇ ਹਨ।

## ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰਸਟ

ਦੇ ਬਾਨੀ ਸੰਤ ਬਾਬਾ ਵਰਿਆਮ ਸਿੰਘ ਜੀ ਵੱਲੋਂ ਲਿਖਤ ਅਤੇ ਪ੍ਰਕਾਸ਼ਿਤ ਪੁਸਤਕਾਂ ਜੋ ਕਿ ਰਤਵਾੜਾ ਸਾਹਿਬ ਉਪਲਬੱਧ ਹਨ।

| | ਪੰਜਾਬੀ | ਹਿੰਦੀ |
|---|---|---|
| 1. ਸੁਰਤਿ ਸਬਦਿ ਮਾਰਗ | 50/ | 70/- |
| 2. ਕਿਵ ਕੂੜੈ ਤੁਟੈ ਪਾਲਿ | 40/- | 35/- |
| 3. ਬਾਤ ਅਗੰਮ ਕੀ -ਸੱਤ ਭਾਗਾਂ ਵਿਚ | 155/- | 235/- |
| 4. ਕਿਵ ਸਚਿਆਰਾ ਹੋਈਐ -੧ | 30/- | 35/- |
| 5. ਕਿਵ ਸਚਿਆਰਾ ਹੋਈਐ -੨ | 60/- | 65/- |
| 6. ਕਿਵ ਸਚਿਆਰਾ ਹੋਈਐ - ੩ | 100/- | 100/- |
| 7. ਹੋਵੈ ਅਨੰਦੁ ਘਣਾ | 25/- | 30/- |
| 8. ਚਉਥੈ ਪਹਰਿ ਸਬਾਹ ਕੈ | 55/- | 60/- |
| 9. ਸੁਰਤਿਆਂ ਉਪਜੈ ਚਾਉ | 40/- | 40/- |
| 10. ਬਾਬਾਣੀਆਂ ਕਹਾਣੀਆਂ | 50/- | 50/- |
| 11. ਸਰਬ ਪ੍ਰਿਅ ਗੁਰੂ ਗੋਬਿੰਦ ਸਿੰਘ | 10/- | 10/- |
| 12. ਅੰਮ੍ਰਿਤ ਫੁਹਾਰ | 10/- | 10/- |
| 13. ਅਗੰਮ ਅਗੋਚਰ ਦਾ ਮਾਰਗ | 60/- | 70/- |
| 14. ਪੁਰਾਤਨ ਟੀਕਾ - ਜਪੁਜੀ ਸਾਹਿਬ | 10/- | 15/- |
| 15. ਅਮਰ ਜੋਤਾਂ | 15/- | 15/- |
| 16. ਹਿਮਾਲੀਆ ਦੇ ਸੰਤਾਂ ਦੇ ਸੰਗ ਨਿਵਾਸ | 100/- | |
| 18. ਅਮਰ ਗਾਥਾ | 100/- | 100/- |
| 19. ਧਰਮ ਯੁਧ ਕੇ ਚਾਇ | 50/- | |
| 20. ਪਵਿਤਰ ਪੈਂਡਾ | 25/- | |
| 21. ਭਗਤ ਪ੍ਰਹਿਲਾਦ | 10/- | 10/- |
| 22. ਵੈਸਾਖੀ | 10/- | |
| 23. ਰਾਜ ਯੋਗ | 40/- | |
| 24. ਸਾਜਨ ਚਲੇ ਪਿਆਰਿਆ | 10/- | 10/- |
| 25. ਅਬਿਨਾਸੀ ਜੋਤ ਭਾਗ-1 | 90/- | 90/- |
| 26. ਅਬਿਨਾਸੀ ਜੋਤ ਭਾਗ-2 | 90/- | 90/- |
| 27. ਰੂਹਾਨੀ ਗੁਲਦਸਤਾ -1 | 60/- | 60/- |
| 28. ਰੂਹਾਨੀ ਗੁਲਦਸਤਾ - 2 | 60/- | 60/- |
| 29. ਸੰਤ ਤੁਮਾਰੇ ਤੁਮਰੇ ਪ੍ਰੀਤਮ | 50/- | |
| 30. ਅੰਮ੍ਰਿਤ ਬਚਨ ਸਾਧ ਕੀ ਬਾਣੀ | 80/- | |
| 31. ਗੁਰੂ ਅਮਰਦਾਸ ਪਰਸੀਐ | 50/- | |
| 32. ਭਗਵਤ ਗੀਤਾ............। | 100/- | |
| 33. ਅਨੰਦਮਈ ਜੀਵਨ ਜਾਚ | 50/- | |
| 34. ਪੱਤਰਕਾਰ ਦੇ ਪ੍ਰਸ਼ਨ? ਮਹਾਂਪੁਰਸ਼ਾਂ ਵਲੋਂ ਉਤਰ | **25**/- | |
| 35. ਅਨੁਭਵੀ ਪ੍ਰਵਚਨ | 50/- | |
| 36. ਰਿਸ਼ੀਆਂ ਮੁਨੀਆਂ ਦਾ ਬ੍ਰਹਮਗਿਆਨ | 35/- | |
| 37. ਅੰਦਰਲੀ ਖੋਜ | 130/- | |
| 38. ਸਿਮਰਤ ਕਹਾਂ ਨਹੀਂ | 135/- | |
| 39. ਰੂਹਾਨੀ ਪ੍ਰਵਚਨ | 35/- | |
| 41. 'ਸੇਵਾ ਸਿਮਰਨ ਜੁਗਤੀਆਂ' | 150/- | |
| 42. 'ਮਾਨੁੱਖ ਤਨ ਦਾ ਪ੍ਰਯੋਜਨ' | 160/- | |
| 43. 'ਯੋਗਾ ਉਪਰ ਲੈਕਚਰ', | 30/- | |
| 44. 'ਕਰਮ ਬੰਧਨ ਤੋਂ ਮੁਕਤੀ' :- | 30/- | |
| **45. ਜੀਵਨ ਜੁਗਤਿ** | **300/-** | |

| English Version | Price |
|---|---|
| 1. Baisakhi (ਵੈਸਾਖੀ) | Rs. 5/- |
| 2. How Rend The Veil of Untruth (ਕਿਵ ਕੂੜੈ ਤੁਟੈ ਪਾਲਿ) | Rs. 70/- |
| 3. Discourses on the Beyond-1 (ਬਾਤ ਅਗੰਮ ਕੀ ਭਾਗ -੧) | Rs 50/- |
| 4. Discourses on the Beyond -2 (ਬਾਤ ਅਗੰਮ ਕੀ ਭਾਗ -੨) | Rs. 50/- |
| 5. Discourses on the Beyond -3 (ਬਾਤ ਅਗੰਮ ਕੀ ਭਾਗ -੩) | Rs. 50/- |
| 6. Discourses on the Beyond -4 (ਬਾਤ ਅਗੰਮ ਕੀ ਭਾਗ -੪) | Rs. 60/- |
| 7. Discourses on the Beyond -5 (ਬਾਤ ਅਗੰਮ ਕੀ ਭਾਗ -੫) | Rs. 60/- |
| 8. The way to the imperceptible (ਅਗੰਮ ਅਗੋਚਰ ਦਾ ਮਾਰਗ) | Rs. 80/- |
| 9. The Lights Immortal (ਅਮਰ ਜੋਤਾਂ) | Rs. 20/- |
| 10. Transcendental Bliss (ਚਉਥੈ ਪਹਿਰ ਸਬਾਹ ਕੈ) | Rs. 70/- |
| 11. How to Know Thy Real Self-(Vol-1) (ਕਿਵ ਸਚਿਆਰਾ ਹੋਈਐ) | Rs. 80/- |
| 12. How to Know Thy Real Self-(Vol-2) | Rs. 80/- |
| 13. How to Know Thy Real Self-(Vol-3) | Rs. 110/- |
| 14. The Dawn of Khalsa Ideals | Rs. 10/- |
| 15. A Glimpse of His Holiness - Baba ji | Rs. 5/- |
| 16. Divine Word Contemplation Path', (ਸੁਰਤਿ ਸਬਦਿ ਮਾਰਗ) | Rs.150/– |
| 17. The Story of Immortality (ਅਮਰ ਗਾਥਾ) | Rs 260/– |
| 18. Why Not thy Contemplate the Lord ? (ਸਿਮਰਤ ਕਹਾ ਨਹੀਂ ?) | Rs 200/– |